


ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਸਤੰਬਰ-ਅਕਤੂਬਰ 2007











10/-

ਅੰਦਰ ਪੜ੍ਹੋ :

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਨਾਸਤਕ ਸੋਚ

ਅੰਮ੍ਰਿਤ ਦੀਵਾਨਾ

ਭਗਤ ਸਿੰਘ
ਤੇਰੀ ਨਾਸਤਕ ਸੋਚ ਨੂੰ
ਅਰਬਾਂ ਖਰਬਾਂ ਵਾਰੀ ਪ੍ਰਣਾਮ

ਤੂੰ ਕੁਝ ਅਰਸਾ
ਹੋਰ ਜਿਊਂਦਾ ਰਹਿ
ਆਪਣੇ ਸੁਤੰਤਰਤਾ ਦੇ
ਖਵਾਬ ਦੀ ਪੂਰਤੀ ਹੁੰਦੀ ਵੇਖਦਾ
ਤਾਂ ਤੈਨੂੰ ਆਪਣੀ ਸੋਚ ਦੀ
ਸਾਰਥਕਤਾ ਦਾ ਅਹਿਸਾਸ ਹੁੰਦਾ
ਕਿ ਕਿੰਝ ਆਸਤਕਾਂ ਨੇ ਰਲ ਕੇ
ਮੁਰਦਿਆਂ ਨਾਲ ਭਰੀਆਂ ਰੇਲਾਂ ਦਾ
ਆਦਾਨ ਪ੍ਰਦਾਨ ਕੀਤਾ

ਔਰਤਾਂ ਦੀਆਂ ਛਾਤੀਆਂ ਵੱਢ
ਬੋਰੀਆਂ ਵਿੱਚ ਖਰਬੂਜਿਆਂ ਵਾਂਗ
ਭਰ ਕੇ ਭੇਜੀਆਂ
ਕਿੰਝ ਕੰਜਕਾਂ ਕੁਆਰੀਆਂ
ਦੇ ਅੰਗਾਂ ਵਿੱਚੋਂ
ਲਹੂ ਦੇ ਘਰਾਲ ਵਗਾਏ

ਤੇ ਇਹ ਧਰਮੀ ਕਰਮੀ ਲੋਕ
ਹੁਣ ਵੀ ਗਾਹੇ ਬਗਾਹੇ
ਸਾਡੀਆਂ ਬਸਤੀਆਂ ਵਿੱਚ ਆ ਕੇ
ਨਾਅਰੇ ਲਾਉਂਦੇ ਸਾਨੂੰ ਅੱਗ ਦੇ
ਲਿਬਾਸ ਨੇ ਪਹਿਨਾਉਂਦੇ

ਸਾਡੀਆਂ ਪਤਨੀਆਂ ਦੇ
ਗਰਭ 'ਚ ਖੋਭ ਕੇ
ਖੰਜਰ ਨੇ ਘੁਮਾਉਂਦੇ
ਸਾਡੇ ਗੁਲਮੋਹਰੀ
ਬੱਚਿਆਂ ਦੇ ਸਕੂਲ
ਬਰੂਦਾਂ ਨਾਲ ਨੇ ਉਡਾਉਂਦੇ

ਤੇ ਅਜਿਹਾ ਸਭ ਕੁਝ
ਹੁੰਦਾ ਹੀ ਰਹੇਗਾ
ਜਦ ਤਕ ਤੇਰੀ 'ਸੋਚ ਦਾ ਸੱਚ'
ਸਮੁੱਚੇ ਵਿਸ਼ਵ ਦੀ ਰੂਹ 'ਚ
ਨਹੀਂ ਧੁਰ ਉਤਰ ਜਾਂਦਾ।

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਤਤਕਰਾ



## ਟੀ. ਵੀ. ਸੀਰੀਅਲ ਸਬੰਧੀ ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਤਿਆਰ ਕੀਤਾ ਜਾ ਰਿਹਾ ਸੀਰੀਅਲ 'ਤਰਕ ਦੀ ਸਾਣ 'ਤੇ' ਜਲੰਧਰ ਦੂਰਦਰਸ਼ਨ ਤੋਂ ਅਕਤੂਬਰ ਦੇ ਦੂਸਰੇ ਹਫਤੇ ਪ੍ਰਸਾਰਿਤ ਕੀਤਾ ਜਾ ਰਿਹਾ ਹੈ। ਇਸ ਸੀਰੀਅਲ ਲਈ ਇਸ਼ਤਿਹਾਰ ਦੇਣ ਵਾਲੇ ਸੱਜਣ ਇਨ੍ਹਾਂ ਪਤਿਆਂ 'ਤੇ ਸੰਪਰਕ ਕਰਨ :

1. ਸੁਖਦੇਵ ਫਗਵਾੜਾ 94174-48533
2. ਹੇਮ ਰਾਜ ਸਟੈਨੋ 98769-53561
3. ਰਾਜਿੰਦਰ ਭਦੌੜ 98728-74620
4. ਜਰਨੈਲ ਕ੍ਰਾਂਤੀ ਚੰਡੀਗੜ੍ਹ 94176-89357
5. ਰਣਜੀਤ ਸਿੰਘ ਬਠਿੰਡਾ 94630-22943

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੂਬਾ ਕਮੇਟੀ ਦੇ ਫੈਸਲੇ ਅਨੁਸਾਰ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਸਟੇਟ ਪੱਧਰ ਦਾ ਸਮਾਰੋਹ ਸ਼ਾਹਕੋਟ ਵਿਖੇ 30 ਸਤੰਬਰ 2007 (ਐਤਵਾਰ) ਨੂੰ ਕਰਵਾਇਆ ਜਾ ਰਿਹਾ ਹੈ। ਸਮਾਰੋਹ ਵਿੱਚ ਨਾਟਕ, ਗੀਤ ਸੰਗੀਤ, ਕੋਰੀਓਗ੍ਰਾਫੀਆਂ ਤੇ ਤਕਰੀਰਾਂ ਦੇ ਨਾਲ ਨਾਲ ਪੋਸਟਰ-ਪੁਸਤਕ ਪ੍ਰਦਰਸ਼ਨੀ ਵੀ ਲਗਾਈ ਜਾਵੇਗੀ।

*ਲੜਨ ਵਾਲਿਆਂ ਦੇ ਜਿੱਤਣ ਦੀ ਸੰਭਾਵਨਾ ਹੈ ਪਰ ਲੜਾਈ ਤੋਂ ਭੱਜਣ ਵਾਲਿਆਂ ਦੀ ਹਾਰ ਅਟੱਲ ਹੈ।*


**ਸੰਪਾਦਕੀ ਕਾਮੇ :**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ :**
ਸੁਖਵਿੰਦਰ ਬਾਗਪੁਰ
Ph.: 01821-261338
Cell: 94174 27538
taskshil@yahoo.co.in

**ਟਾਈਪ ਸੈਟਿੰਗ :**
ਦੀਪਕ ਸੋਨੀ
ਹਰਪ੍ਰੀਤ 'ਰੂਬੀ'

**ਸਰਵਰਕ : ਸੁਖਵੰਤ**

**ਚੰਦੇ :**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ/10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

**ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :**
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਚੌਂਕ, ਬਰਨਾਲਾ
(ਪੰਜਾਬ)-148105
ਫੋਨ: 01679-241466
ਮੋਬਾ: 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਸੰਪਾਦਕੀ

### ਮਨ ਦੇ ਟੂਲਜ਼

ਬਾਹਰੀ ਸੰਸਾਰ ਨਾਲ ਸਿੱਝਣ ਲਈ ਜੀਵ ਨੇ ਕਈ ਕਿਸਮ ਦੀਆਂ ਜੁੱਗਤਾਂ ਵਿਕਸਿਤ ਕੀਤੀਆਂ ਹਨ ਇਹ ਜਿਉਂਦੇ ਰਹਿਣ ਲਈ ਮੂਲ ਲੋੜ 'ਚੋਂ ਨਿਕਲਿਆ ਹੈ। ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਅਤੇ ਤੱਤਾਂ ਦੇ ਵਿਵਹਾਰ ਦੀ ਭਵਿੱਖਬਾਣੀ ਕਰਨੀ, ਜਿਉਣ ਲਈ ਮਹੱਤਵਪੂਰਨ ਹੈ, ਤਾਂ ਜੋ ਹੋਣ ਵਾਲੇ ਸੰਭਾਵੀ ਪ੍ਰਭਾਵਾਂ ਜਾਂ ਖਤਰਿਆਂ ਬਾਰੇ ਚਾਰਾਜੋਈ ਕੀਤੀ ਜਾ ਸਕੇ। ਇਹ ਸੁਤੇ ਸਿੱਧ ਵਾਪਰਦਾ ਹੈ ਇਉਂ ਕਰਦਿਆਂ ਸੋਚ ਰਿਹਾ ਮਨ ਕਈ ਕਿਸਮ ਦੇ ਪੈਂਤੜੇ ਤਿਆਰ ਕਰਦਾ ਹੈ। ਡੈਨੀਅਲ ਡੈਨਿਟ ਨਾਂ ਦੇ ਵਿਗਿਆਨੀ ਮੁਤਾਬਿਕ, ਮਨੁੱਖ ਦੁਆਰਾ ਅਪਣਾਏ ਜਾਂਦੇ ਇਨ੍ਹਾਂ ਪੈਂਤੜਿਆਂ ਨੂੰ ਤਿੰਨ ਵਰਗਾਂ 'ਚ ਵੰਡਿਆ ਜਾ ਸਕਦਾ ਹੈ ਜੋ ਉਸ ਨੂੰ ਮਸ਼ੀਨਾਂ, ਜਾਨਵਰਾਂ ਅਤੇ ਇੱਕ ਦੂਜੇ ਨੂੰ ਸਮਝਣ ਲਈ ਵਰਤਿਆ ਜਾਂਦਾ ਹੈ। ਇਨ੍ਹਾਂ ਨੂੰ ਉਸ ਨੇ ਭੌਤਿਕ ਪੈਂਤੜਾ, ਡਿਜ਼ਾਇਨ ਪੈਂਤੜਾ ਅਤੇ ਉਦੇਸ਼ ਪੈਂਤੜਾ ਕਿਹਾ ਹੈ। ਭੌਤਿਕ ਪੈਂਤੜਾ, ਭੌਤਿਕ ਵਿਗਿਆਨ ਦੇ ਨਿਯਮਾਂ ਅਨੁਸਾਰ ਲਿਆ ਜਾਂਦਾ ਹੈ। ਜਿਸ ਨਾਲ ਮਨੁੱਖ ਬਾਹਰੀ ਸੰਸਾਰ ਵਿੱਚ ਵਾਪਰਦੇ ਭੌਤਿਕ ਵਰਤਾਰਿਆਂ ਨੂੰ ਜਾਣਦਾ ਹੈ। ਅਧਿਐਨ, ਵਿਸ਼ਲੇਸ਼ਣ ਅਤੇ ਤਜ਼ਰਬਿਆਂ ਦੀ ਲੰਮੀ ਪ੍ਰਕਿਰਿਆ ਵਾਲੇ ਇਸ ਪੈਂਤੜੇ ਕਾਰਨ, ਇਸ ਦਾ ਅਮਲ ਧੀਮੀ ਗਤੀ ਵਾਲਾ ਹੁੰਦਾ ਹੈ। ਇਸ ਪੈਂਤੜੇ ਜਾਂ ਪਹੁੰਚ ਨਾਲ, ਕਿਸੇ ਸਵੈ-ਚਾਲਕ ਮਸ਼ੀਨ ਦੇ ਗੁੰਝਲਦਾਰ ਕਲਪੁਰਜ਼ਿਆਂ ਦੀ ਪ੍ਰਸਪਰ ਕਿਰਿਆ ਨੂੰ, ਸਿਧਾਂਤਕ ਤੌਰ 'ਤੇ ਸਮਝ ਕੇ ਕੀਤੀ ਭਵਿੱਖਬਾਣੀ, ਉਸ ਦੇ ਵਰਤਣ ਵਿੱਚ ਸਹਾਈ ਨਹੀਂ ਹੁੰਦੀ ਕਿਉਂਕਿ ਜਦੋਂ ਨੂੰ ਅਸੀਂ ਕਿਸੇ ਸਿੱਟੇ 'ਤੇ ਪਹੁੰਚਾਂਗੇ ਉਦੋਂ ਤੱਕ ਬਹੁਤ ਦੇਰ ਹੋ ਚੁੱਕੀ ਹੋਵੇਗੀ। ਮਸ਼ੀਨਾਂ ਨਾਲ ਸਾਹਮਣਾ ਕਰਨ ਲਈ ਮਨ ਨੂੰ ਡਿਜ਼ਾਇਨ ਪੈਂਤੜਾ ਲੈਣਾ ਪੈਂਦਾ ਹੈ। ਇਹ ਸਿੱਧਾ ਅਤੇ ਛੇਤੀ ਕੰਮ ਆਉਣ ਵਾਲਾ ਢੰਗ ਹੈ। ਸਾਨੂੰ ਪਤਾ ਹੈ ਕਿ ਮੋਟਰ-ਸਾਈਕਲ, ਕਾਰ ਅਤੇ ਕੱਪੜੇ ਧੋਣ ਵਾਲੀ ਮਸ਼ੀਨ ਕਿਵੇਂ ਚੱਲੇਗੀ? ਇਨ੍ਹਾਂ ਨੂੰ ਵਰਤਣ ਲਈ ਸਾਨੂੰ ਇਨ੍ਹਾਂ ਦੇ ਅੰਦਰਲੇ ਭੌਤਿਕੀ ਨਿਯਮਾਂ ਨੂੰ ਜਾਨਣ ਦੀ ਲੋੜ ਨਹੀਂ ਕਿ ਇਹ ਕਿਵੇਂ ਕੰਮ ਕਰਦੀ ਹੈ। ਇਸ ਨੂੰ ਬੈਟਰੀ ਚਲਾਉਂਦੀ ਹੈ, ਬਿਜਲੀ ਜਾਂ ਤੇਲ। ਇਸ ਪੈਂਤੜੇ ਨਾਲ ਅਸੀਂ, ਇਨ੍ਹਾਂ ਦੇ ਅੰਦਰਲੇ ਮਕੈਨਿਜ਼ਮ ਨੂੰ ਬਿਨ੍ਹਾਂ ਜਾਣੇ ਹੀ ਵਰਤ ਸਕਦੇ ਹਾਂ। ਇਹ ਸਾਡੇ ਨਾਲ ਆਮ ਵਾਪਰਦਾ ਹੈ। ਇਹ ਦੋਵੇਂ ਪੈਂਤੜੇ ਜਿਉਂਦੀਆਂ ਚੀਜਾਂ 'ਤੇ ਉਵੇਂ ਹੀ ਲਾਗੂ ਨਹੀਂ ਹੁੰਦੇ। ਇਨ੍ਹਾਂ ਦੇ ਵਿਵਹਾਰ ਦੀ ਪੇਸ਼ੀਨਗੋਈ ਕਰਨ ਲਈ ਮਨ ਨੇ, ਇੱਕ ਤੀਸਰਾ ਹੋਰ ਸ਼ੌਟਕੱਟ ਪੈਂਤੜਾ ਵਿਕਸਿਤ ਕੀਤਾ ਹੈ ਜਿਸ ਨੂੰ ਉਦੇਸ਼ਵਾਦੀ ਪੈਂਤੜਾ ਕਹਿੰਦੇ ਹਨ। ਇਸ ਅਨੁਸਾਰ ਕਿਸੇ ਵੀ ਹੋਂਦ ਦਾ ਸਿਰਫ ਸਜੀਵ ਢਾਂਚਾ ਹੀ ਨਹੀਂ ਹੁੰਦਾ ਸਗੋਂ ਉਸ ਦੇ ਪਿੱਛੇ ਕੋਈ ਉਦੇਸ਼ ਵੀ ਹੁੰਦਾ ਹੈ ਜੋ ਉਸ ਦੇ ਵਿਵਹਾਰ ਨੂੰ ਚਲਾਉਂਦਾ ਹੈ। ਜਦੋਂ ਵੀ ਅਸੀਂ ਗਲੀ 'ਚ ਕੋਈ ਹਲਕਿਆ ਕੁੱਤਾ ਜਾਂ ਜੰਗਲ ਵਿੱਚ ਫਿਰਦਿਆਂ ਸ਼ੇਰ ਦੇਖਦੇ ਹਾਂ ਸਾਨੂੰ ਪਤਾ ਹੁੰਦਾ ਹੈ ਇਨ੍ਹਾਂ ਦਾ ਉਦੇਸ਼ ਸਾਨੂੰ ਵੱਢ ਸੁੱਟਣਾ ਹੈ। ਅਸੀਂ ਬਚਣ ਲਈ ਲੁੱਕਦੇ ਹਾਂ ਸਰਪਟ ਦੌੜਦੇ ਹਾਂ। ਉਨ੍ਹਾਂ ਨੂੰ ਸਮਝਣ ਲਈ ਅਸੀਂ ਸਰੀਰ ਵਿਗਿਆਨਕ ਅਧਿਐਨ ਕਰਨ ਨਹੀਂ ਬੈਠ ਜਾਂਦੇ ਕਿ ਉਨ੍ਹਾਂ ਦੀਆਂ ਨਹੁੰਦਰਾਂ, ਦੰਦ ਜਾਂ ਜਬਾੜਿਆਂ ਦੀ ਬਣਤਰ ਕੀ ਹੈ ਅਤੇ ਉਹ ਕਿਵੇਂ ਬਣੇ ਹਨ। ਸੰਕਟ ਦੇ ਸਮਿਆਂ 'ਚ ਮਨ ਦਾ ਵਿਕਸਿਤ ਕੀਤਾ ਇਹ ਸ਼ੌਟਕੱਟ ਪੈਂਤੜਾ ਹੈ ਪਰ ਇਨ੍ਹਾਂ ਸ਼ੌਟਕੱਟ ਪੈਂਤੜਿਆਂ ਦੇ ਕਈ ਨੁਕਸਾਨ ਵੀ ਹਨ। ਬਚਪਨ ਵਿੱਚ ਮਨ ਤੇ ਹਾਵੀ ਹੋਏ ਇਹ ਪੈਂਤੜੇ ਉਸ ਦੀ ਗ੍ਰਹਿਣਸ਼ੀਲਤਾ ਨੂੰ ਖੁੰਡਾ ਕਰਦੇ ਹਨ। ਸੰਕਟ ਦੇ ਸਮਿਆਂ ਵਿੱਚ ਵਰਤਿਆ ਜਾਣ ਵਾਲਾ ਇਹ ਪੈਂਤੜਾ ਜਦੋਂ ਆਮ ਜ਼ਿੰਦਗੀ ਵਿੱਚ ਵੀ ਲਾਗੂ ਕੀਤਾ ਜਾਂਦਾ ਹੈ ਤਾਂ ਬੜੇ ਗਲਤ ਸਿੱਟੇ ਨਿਕਲਦੇ ਹਨ। ਇਹੀ ਕਾਰਣ ਹੈ ਕਿ ਬੱਚੇ, ਅਵਿਕਸਿਤ ਕਬੀਲੇ ਮੌਸਮ, ਵਰ੍ਹਦੇ ਬੱਦਲਾਂ, ਚਮਕਦੀਆਂ ਬਿਜਲੀਆਂ ਅਤੇ ਮਾਰੂ ਹੜ੍ਹਾਂ ਦੇ ਪਿੱਛੇ ਵੀ ਕੋਈ ਨਾ ਕੋਈ 'ਉਦੇਸ਼' ਦੇਖਦੇ ਹਨ। ਇਸ 'ਚੋਂ ਹੀ ਇੰਦਰ ਅਤੇ ਖਵਾਜਾ ਪੀਰ ਵਰਗੇ ਦੇਵਤਿਆਂ ਦੀਆਂ ਮਿੱਥਾਂ ਪ੍ਰਚਲਿਤ ਹੋਈਆਂ। ਇਹ ਪੈਂਤੜਾ ਪੜ੍ਹੇ ਲਿਖੇ ਲੋਕ ਵੀ ਅਣਭੋਲ ਹੀ ਵਰਤਦੇ ਰਹਿੰਦੇ ਹਨ। ਜਿਵੇਂ ਜੇ ਸਾਇਕਲ ਦੀ ਚੇਨ ਲੱਥ ਜਾਵੇ ਜਾਂ ਟਾਇਰ ਪੈਂਚਰ ਹੋ ਜਾਵੇ ਤਾਂ ਉਹ ਠੁੱਡਾ ਮਾਰ ਕੇ ਗਾਲ ਕੱਢਣਗੇ, 'ਇਹ ਸਾਲਾ ਖਰਾਬ ਹੋ ਗਿਆ' ਉਨ੍ਹਾਂ ਨੂੰ ਲੱਗਦਾ ਹੈ ਇਹ ਕਿਸੇ ਉਦੇਸ਼ ਜਾਂ ਇੱਛਾ ਕਾਰਣ ਖਰਾਬ ਹੋਇਆ ਹੈ। ਇਵੇਂ ਹੀ ਘਰਾਂ ਵਿੱਚ ਬਿਜਲੀ ਜਾਣ ਵੇਲੇ ਹੁੰਦਾ ਹੈ ਅਤੇ ਬਿਜਲੀ ਨੂੰ ਗਾਲ੍ਹਾਂ ਕੱਢਦੇ ਸੁਣਿਆ ਜਾਂਦਾ ਹੈ। ਉਦੇਸ਼ ਵਾਦੀ ਪੈਂਤੜੇ ਕਾਰਣ, ਮਨ ਆਲੇ ਦੁਆਲੇ ਬਾਰੇ ਗੈਰ ਤਾਰਕਿਕ ਸਿੱਟੇ ਕੱਢਦਾ ਹੈ। ਉਦੇਸ਼ ਨੂੰ ਬਨਾਉਣ ਵਾਲੇ ਕਿਸੇ 'ਰਚਨਹਾਰੇ' ਦਾ ਤਸੱਵਰ ਕਰਦਾ ਹੈ। ਅਜਿਹਾ ਮਨ ਨਵੇਂ ਤੱਥਾਂ, ਨਵੀਆਂ ਸੋਚਾਂ ਤੋਂ ਤ੍ਰਭਕਦਾ ਹੈ। ਆਲੇ ਦੁਆਲੇ ਵਰਤਾਰਿਆਂ ਦਾ ਅਸੀਮ ਸਮੁੰਦਰ ਹੈ। ਸੀਮਤ ਖੇਤਰ ਅਤੇ ਸੀਮਤ ਵਰਤੋਂ ਵਾਲੇ ਇਨ੍ਹਾਂ ਟੂਲਜ਼ ਤੋਂ, ਆਦਤ ਦਾ ਸੰਗਲ ਫੜ ਕੇ ਨਹਾਉਣ ਵਾਲੇ 'ਮਨ' ਦਾ ਖਹਿੜਾ ਛਡਾਉਣ ਲਈ ਸਵੈ-ਹੰਭਲੇ ਅਤੇ ਸਵੈ-ਪੜਚੋਲ ਦੀ ਅਣਸਰਦੀ ਲੋੜ ਹੈ।

gondarasa@yahoo.com

# ਨਾਸਤਿਕ ਬੰਦਾ ਵੱਧ ਫ਼ਖ਼ਰ ਤੇ ਜਿੰਮੇਵਾਰੀ ਨਾਲ ਜਿਉਂਦਾ ਹੈ : ਡਾ. ਸੁਰੇਸ਼ ਰਤਨ

**ਉੱਘੇ ਜੀਵ ਵਿਗਿਆਨੀ ਡਾ. ਸੁਰੇਸ਼ ਰਤਨ ਦੀ ਚੰਡੀਗੜ੍ਹ ਫੇਰੀ ਦੌਰਾਨ ਉਹਨਾਂ ਨਾਲ ਅਦਾਰੇ ਦੇ ਮੈਂਬਰ ਜਸਵੰਤ ਮੋਹਾਲੀ ਵੱਲੋਂ ਕੀਤੀ ਗਈ ਮੁਲਾਕਾਤ ਦੇ ਪ੍ਰਮੁੱਖ ਅੰਸ਼ ਮੈਗ਼ਜ਼ੀਨ ਦੇ ਪਾਠਕਾਂ ਲਈ ਪ੍ਰਕਾਸ਼ਿਤ ਕਰ ਰਹੇ ਹਾਂ।**

**? ਡਾ.ਸੁਰੇਸ਼ ਜੀ ਪਹਿਲਾਂ ਆਪਣੇ ਪਿਛੋਕੜ ਬਾਰੇ ਦੱਸੋ।**

– ਮੇਰਾ ਜਨਮ ਅੰਮ੍ਰਿਤਸਰ ਵਿਖੇ 1955 ਵਿੱਚ ਹੋਇਆ। ਅਸੀਂ ਸੱਤ ਭੈਣ ਭਰਾ ਹਾਂ। ਘਰ ਦਾ ਮਾਹੌਲ ਸਾਹਿਤਕ ਸੀ ਪਰ ਮੈਂ ਇਕੱਲਾ ਹੀ ਸਾਂ ਜਿਸ ਦੀ ਸਾਇੰਸ ਵਿੱਚ ਰੁਚੀ ਸੀ।

**? ਤੁਹਾਡੀ ਪੜ੍ਹਾਈ।**

– ਐੱਮ.ਐੱਸ.ਸੀ. (ਜੀਵ ਵਿਗਿਆਨ) ਤੱਕ ਮੈਂ ਅੰਮ੍ਰਿਤਸਰ ਹੀ ਪੜ੍ਹਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਮੈਂ ਐੱਮ.ਐੱਸ.ਸੀ. ਪਹਿਲੇ ਦਰਜੇ ਵਿੱਚ ਪਾਸ ਕੀਤੀ ਤੇ ਫਿਰ ਐੱਮ.ਫ਼ਿਲ ਦੀ ਡਿਗਰੀ ਜਵਾਹਰ ਲਾਲ ਯੂਨੀਵਰਸਿਟੀ ਦਿੱਲੀ ਤੋਂ ਲਈ। ਬ੍ਰਿਟਿਸ਼ ਕੌਂਸਲ ਵੱਲੋਂ ਮਿਲੀ ਫ਼ੈਲੋਸ਼ਿਪ ਨਾਲ ਮੈਂ 1982 ਵਿੱਚ ਮੈਡੀਕਲ ਰਿਸਰਚ ਇੰਸਟੀਚਿਊਟ ਮਿਲੀ ਹਿੱਲ ਤੋਂ ਪੀ.ਐੱਚ.ਡੀ. ਦੀ ਡਿਗਰੀ ਹਾਸਲ ਕੀਤੀ। ਮਨੁੱਖ ਦੇ ਬੁਢਾਪੇ ਤੇ ਕੀਤੀਆਂ ਮਾਨਤਾ ਪ੍ਰਾਪਤ ਖ਼ੋਜਾਂ ਦੇ ਆਧਾਰ ਤੇ ਮੈਨੂੰ ਆਰਹੂਸ ਯੂਨੀਵਰਸਿਟੀ ਡੈਨਮਾਰਕ ਨੇ 1995 ਵਿੱਚ ਡਾਕਟਰ ਆਫ਼ ਸਾਇੰਸ ਦੀ ਡਿਗਰੀ ਦਿੱਤੀ।

**? ਸਾਹਿਤਕ ਮਾਹੌਲ ਦੇ ਹੁੰਦਿਆਂ ਤੁਹਾਡੀ ਸਾਇੰਸ ਵਿੱਚ ਰੁਚੀ ਕਿਵੇਂ ਬਣੀ।**

– ਇੱਕ ਤਾਂ ਮੇਰੇ ਮਨ ਵਿੱਚ ਕੁਝ ਵੱਖਰਾ ਕਰਨ ਦੀ ਇੱਛਾ ਸੀ ਤੇ ਦੂਸਰਾ ਮੈਂ ਸਮਝਦਾ ਸਾਂ ਕਿ ਸਾਇੰਸ ਦਾ ਖ਼ੇਤਰ ਬੜਾ ਵਿਸ਼ਾਲ ਹੈ। ਨਾਲੇ ਮੈਂ ਸਮਝਦਾ ਸਾਂ ਕਿ ਸਾਇੰਸ ਕਿਸੇ ਅਥਾਰਟੀ ਨੂੰ ਨਹੀਂ ਮੰਨਦੀ। ਇਹ ਸੱਚ ਤੇ ਤਰਕ ਉੱਪਰ ਅਧਾਰਿਤ ਹੁੰਦੀ ਹੈ। ਭਾਵੇਂ ਸਾਡੇ ਪਿਤਾ ਸ.ਮਹਿੰਦਰ ਸਿੰਘ ਰਤਨ ਦਾ ਝੁਕਾਅ ਧਰਮ ਵੱਲ ਸੀ ਤੇ ਉਹ ਗੁਰਬਾਣੀ ਦੇ ਟੀਕੇ ਲਿਖਿਆ ਕਰਦੇ ਸਨ ਪਰ ਫਿਰ ਵੀ ਮੈਂ ਵਿਗਿਆਨ ਨਾਲ ਜੁੜ ਕੇ ਕੁਝ ਵੱਖਰਾ ਕਰਨਾ ਚਾਹੁੰਦਾ ਸਾਂ। ਮੇਰਾ ਸੁਭਾਅ ਕਿੰਤੂ ਕਰਨ ਵਾਲਾ ਸੀ। ਇਸ ਲਈ ਮੈਂ ਖ਼ੋਜ ਦੇ ਰਾਹ ਤੁਰ ਪਿਆ।

**? ਜੀਵ ਵਿਗਿਆਨ ਦੀ ਖ਼ੋਜ 'ਚ ਲੱਗਿਆਂ ਤੁਹਾਡਾ ਸਾਹਿਤ ਸਿਰਜਣ ਨਾਲ ਵਾਹ ਕਿੰਜ ਪਿਆ।**

– ਦਰਅਸਲ ਸਾਇੰਸ ਸਿਰਫ਼ ਸੂਚਨਾ ਤੇ ਤਕਨਾਲੋਜੀ ਦੀ ਗੱਲ ਹੀ ਨਹੀਂ, ਇਸ ਦਾ ਸਮਾਜਿਕ ਪੱਖ ਵੀ ਹੈ। ਸਾਇੰਸਦਾਨਾਂ ਤੋਂ ਇਹ ਆਸ ਵੀ ਕੀਤੀ ਜਾਂਦੀ ਹੈ ਕਿ ਸਾਹਿਤ ਸੰਗੀਤ ਤੇ ਕਲਾ ਬਾਰੇ ਵੀ ਉਹਨਾਂ ਦਾ ਗਿਆਨ ਲਾਜ਼ਮੀ ਹੈ। ਜਿਹੜੀਆਂ ਗੱਲਾਂ ਸਾਡਾ ਵਿਹਾਰ ਬਦਲਦੀਆਂ ਹਨ। ਉਹਨਾਂ ਦੀ ਵਿਗਿਆਨਕ ਜਾਣਕਾਰੀ ਬਹੁਤ ਜਰੂਰੀ ਹੈ। ਜੇਕਰ ਪੜ੍ਹਨ ਤੋਂ ਬਾਅਦ ਵੀ ਜੀਵਨ ਵਿੱਚ ਮਨੁੱਖੀ ਜੀਵਨ ਦੇ ਵਿਕਾਸ ਬਾਰੇ ਜਾਣਕਾਰੀ ਨਹੀਂ ਤਾਂ ਇਹ ਅਫ਼ਸੋਸਨਾਕ ਗੱਲ ਹੈ। ਸਾਇੰਸ ਦੇ ਬੁਨਿਆਦੀ ਸਵਾਲਾਂ ਬਾਰੇ ਸਮਝ ਹੋਣੀ ਬਹੁਤ ਜਰੂਰੀ ਹੈ।

**? ਤੁਸੀਂ ਬੁਢਾਪੇ ਉੱਪਰ ਖ਼ੋਜ ਕਰ ਰਹੇ ਹੋ। ਇਸ ਬਾਰੇ ਕੁਝ ਤਜਰਬੇ ਸਾਂਝੇ ਕਰਨੇ ਚਾਹੋਗੇ।**

– ਸਾਡੇ ਲੋਕਾਂ ਵਿੱਚ ਇਹ ਆਮ ਧਾਰਨਾ ਪਾਈ ਜਾ ਰਹੀ ਹੈ ਕਿ ਵੱਡੀ ਉਮਰ ਵਿੱਚ ਜਾ ਕੇ ਬੰਦੇ ਦੇ ਚਿੱਟੇ ਵਾਲ ਮੁੜ ਕਾਲੇ ਹੋਣੇ ਸ਼ੁਰੂ ਹੋ ਜਾਂਦੇ ਹਨ। ਇਸ ਧਾਰਨਾ ਵਿੱਚ ਕੋਈ ਸੱਚਾਈ ਨਹੀਂ ਹੈ। ਨਾ ਤਾਂ ਦੁਨੀਆਂ ਵਿੱਚ ਅਜੇ ਤੱਕ ਇਸ ਤਰ੍ਹਾਂ ਦੀ ਕੋਈ ਮਿਸਾਲ ਮਿਲੀ ਹੈ ਤੇ ਨਾ ਹੀ ਸਾਇੰਸ ਦੀ ਖ਼ੋਜ ਮੁਤਾਬਕ ਅਜਿਹਾ ਸੰਭਵ ਹੈ। ਉਂਜ ਬਥੇਰੇ ਲੋਕ ਹਨ, ਜਿਹੜੇ ਇਹ ਦਾਅਵਾ ਕਰਦੇ ਰਹਿੰਦੇ ਹਨ। ਜਿਸ ਤਰ੍ਹਾਂ ਕਈ ਵਾਰ ਇਹ ਕਿਹਾ ਜਾਂਦਾ ਹੈ ਕਿ ਕਿਸੇ ਬਜ਼ੁਰਗ ਦੇ ਦੰਦ ਦੁਬਾਰਾ ਆ ਗਏ ਹਨ ਪਰ ਜਦੋਂ ਜਾ ਕੇ ਦੇਖੀਦਾ ਹੈ ਤਾਂ ਕੁਝ ਨਹੀਂ ਹੁੰਦਾ। ਦੰਦਾਂ ਦੀ ਕੋਈ Abnormal growth ਤਾਂ ਹੋ ਸਕਦੀ ਹੈ ਪਰ ਤੰਦਰੁਸਤ ਦੰਦ ਦੁਬਾਰਾ ਨਹੀਂ ਆਉਂਦੇ। ਇਸੇ ਤਰ੍ਹਾਂ ਚਮੜੀ ਦੇ ਰੋਗ ਕਰਕੇ ਕਿਸੇ ਦੀ Discolouration ਹੋ ਸਕਦੀ ਹੈ ਪਰ ਵਾਲ ਕਾਲੇ ਨਹੀਂ ਹੋ ਸਕਦੇ।

**? ਚੰਗੀਆਂ ਹਾਲਤਾਂ ਵਿੱਚ ਰਹਿੰਦਿਆਂ ਤੇ ਚੰਗਾ ਖਾਣ ਪੀਣ ਦੇ ਬਾਵਜੂਦ ਆਦਮੀ ਬੁੱਢਾ ਕਿਉਂ ਹੋ ਜਾਂਦਾ ਹੈ। ਇਸ ਬਾਰੇ ਤੁਹਾਡੀ ਖ਼ੋਜ ਕੀ ਕਹਿੰਦੀ ਹੈ।**

– ਸਾਇੰਸ ਦੀ ਹੁਣ ਤੱਕ ਦੀ ਖ਼ੋਜ ਅਨੁਸਾਰ ਜ਼ਿੰਦਗੀ ਦੀ ਕੋਈ ਹੱਦ ਨਹੀਂ। ਅਜਿਹਾ ਕੋਈ ਜੀਨ, ਸਿਸਟਮ ਜਾਂ 'ਰੱਬ' ਨਹੀਂ ਜਿਹੜਾ ਮਨੁੱਖ ਦੀ ਉਮਰ ਮਿਥਦਾ ਹੋਵੇ ਤੇ ਸਰੀਰ ਨੂੰ ਮਾਰਨ ਲਈ ਕਿਰਿਆ ਸ਼ੁਰੂ ਕਰਦਾ ਹੋਵੇ। ਸਰੀਰ ਮਰਦਾ ਇਸ ਲਈ ਹੈ ਕਿ ਤਬਦੀਲੀ ਦੇ ਹਿਸਾਬ ਨਾਲ ਇਹ ਬਣਿਆ ਥੋੜ੍ਹੇ ਸਮੇਂ ਲਈ ਹੈ। ਕੁਦਰਤੀ ਹਾਲਤਾਂ ਵਿੱਚ ਜੰਗਲਾਂ 'ਚ ਕੋਈ ਜਾਨਵਰ ਤੁਹਾਨੂੰ ਬੁੱਢਾ ਨਹੀਂ ਮਿਲਦਾ। ਇਹ ਸਿਰਫ਼ ਚਿੜੀਆ ਘਰ ਵਿੱਚ ਹੀ ਮਿਲਦਾ ਹੈ। ਇੱਕ ਆਮ ਮੱਖੀ ਦੀ ਨਾਰਮਲ ਜ਼ਿੰਦਗੀ 60 ਕੁ ਦਿਨ ਹੈ ਪਰ ਜਦੋਂ ਉਸ ਨੂੰ ਲੈਬਾਰਟਰੀ ਵਿੱਚ ਰੱਖਦੇ ਹਾਂ ਤਾਂ ਉਹ ਤਿੰਨ ਮਹੀਨੇ ਜਿਉਂਦੀ ਹੈ। ਇਸੇ ਤਰ੍ਹਾਂ ਮਨੁੱਖੀ ਉਮਰ ਤਬਦੀਲੀ ਲਈ 40 ਸਾਲ ਹੈ ਪਰ ਬੰਦਾ ਇਸ ਤੋਂ ਵੱਧ ਜਿਉਂਦਾ ਹੈ। ਅੱਜ ਤੱਕ ਬੰਦੇ ਦੀ ਉਮਰ ਦਾ ਵਿਸ਼ਵ ਰਿਕਾਰਡ 122 ਸਾਲ 5 ਮਹੀਨੇ 14 ਦਿਨ ਦਾ ਹੈ। ਇਸ ਉਮਰ ਦੀ ਫਰਾਂਸੀਸੀ ਔਰਤ ਦਸ ਕੁ ਸਾਲ ਪਹਿਲਾਂ ਹੀ ਪੂਰੀ ਹੋਈ ਹੈ। ਇਸ ਦੁਨੀਆਂ 'ਚ ਅਜਿਹਾ ਕੋਈ ਬੰਦਾ ਨਹੀਂ ਜਿਹੜਾ 200 ਜਾਂ 400 ਸਾਲ ਜੀਵੇ। ਸਾਰੇ ਮਨੁੱਖੀ ਇਤਿਹਾਸ ਵਿੱਚ 6 ਬਿਲੀਅਨ ਅਸੀਂ ਜਿਉਂਦੇ ਹਾਂ ਤੇ ਏਨੇ ਕੁ ਜੰਮ ਕੇ ਮਰ ਚੁੱਕੇ ਹਾਂ। 12 ਬਿਲੀਅਨ 'ਚੋਂ 1 ਬੰਦਾ ਅਜੇ 120 ਸਾਲ ਦੀ ਉਮਰ ਟੱਪਿਆ ਹੈ। ਅੱਜ ਤੱਕ ਜਿਉਂਦਿਆਂ ਵਿੱਚੋਂ ਸਭ ਤੋਂ ਵੱਡੀ ਉਮਰ ਦੀ ਬੁੱਢੀ ਔਰਤ 116 ਸਾਲਾ ਹਾਲੈਂਡ ਦੀ ਔਰਤ ਹੈ। ਵਿਸ਼ਵ ਰਿਕਾਰਡ ਤੋੜਨ ਲਈ ਅਜੇ ਉਸ ਨੂੰ ਛੇ ਸਾਲ ਹੋਰ ਜਿਉਣਾ ਪਵੇਗਾ। ਅੱਜ ਦੇ ਦੌਰ ਵਿੱਚ ਇਹ ਤੱਥ ਵੀ ਸਾਹਮਣੇ ਆਇਆ ਹੈ ਕਿ 100 ਸਾਲ ਤੋਂ ਵੱਧ ਉਮਰ ਵਾਲਿਆਂ ਵਿੱਚ ਇੱਕ ਬੰਦੇ ਮਗਰ ਚਾਰ ਔਰਤਾਂ ਨੇ। ਪਹਿਲਾਂ ਇਹ ਫਰਕ ਨਹੀਂ ਸੀ। ਬਹੁਤ ਜ਼ਿਆਦਾ ਉਮਰ ਵਧਾਉਣ ਲਈ ਮਨੁੱਖ ਨੂੰ ਆਪਣੇ ਜੀਨਜ਼ ਬਦਲਣੇ ਪੈਣਗੇ। ਇਹ ਤਕਨੀਕ



ਬਣੇਗੀ ਵੀ ਕਿ ਨਹੀਂ ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। ਸਾਡੀ ਖ਼ੋਜ ਦਾ ਮੰਤਵ ਮਨੁੱਖ ਦੀ ਉਮਰ ਲੰਮੀ ਕਰਨਾ ਨਹੀਂ ਕਿਉਂਕਿ ਸਾਡੇ ਸਮਾਜ ਵਿੱਚ ਬੰਦੇ ਦੀ ਉਮਰ 40 ਸਾਲ ਤੋਂ 80 ਸਾਲ ਦੇ ਕਰੀਬ ਹੋ ਚੁੱਕੀ ਹੈ। ਸਾਇੰਸ ਦਾ ਮੰਤਵ ਹੈ ਕਿ ਬੰਦਾ ਬੁਢਾਪੇ ਵਿੱਚ ਵੀ ਹਸਪਤਾਲ ਤੇ ਦਵਾਈਆਂ ਉੱਪਰ ਨਿਰਭਰ ਨਾ ਰਹੇ। ਸਾਡਾ ਸਰੀਰ ਬੜਾ ਗੁੰਝਲਦਾਰ ਹੈ। ਇਸ ਵਿੱਚ ਢਾਈ ਹਜ਼ਾਰ ਜੀਨਜ਼ ਹਨ, ਜਿਹੜੇ ਅੱਗੋਂ ਢਾਈ ਲੱਖ ਪ੍ਰੋਟੀਨਾਂ ਬਣਾਉਂਦੇ ਹਨ। ਇਸ ਉੱਪਰ ਅਜੇ ਹੋਰ ਖ਼ੋਜ ਹੋ ਰਹੀ ਹੈ। ਭਾਵੇਂ ਇਹ ਮੰਨਿਆ ਜਾਂਦਾ ਹੈ ਕਿ ਮਾਨਸਿਕ ਤਣਾਅ ਬੰਦੇ ਲਈ ਮਾੜਾ ਹੁੰਦਾ ਹੈ ਪਰ ਖ਼ੋਜਾਂ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਤਣਾਅ ਜੇਕਰ ਜਾਣ ਬੁੱਝ ਕੇ ਦਿੱਤਾ ਜਾਵੇ ਤਾਂ ਉਸ ਦਾ ਸਰੀਰ ਨੂੰ ਲਾਭ ਹੁੰਦਾ ਹੈ। ਕਸਰਤ ਵੀ ਤਾਂ ਸਰੀਰ ਦੀ ਟੁੱਟ ਭੱਜ ਹੀ ਕਰਦੀ ਹੈ ਪਰ ਜਦੋਂ ਬਾਅਦ ਵਿੱਚ ਮੁਰੰਮਤ ਤੇ ਸਫਾਈ ਹੁੰਦੀ ਹੈ ਤਾਂ ਸਰੀਰ ਦੀ ਪੁਰਾਣੀ ਗੰਦਗੀ ਵੀ ਸਾਫ ਹੋ ਜਾਂਦੀ ਹੈ। ਖ਼ੋਜਾਂ ਵਿੱਚ ਉਹ ਖ਼ੁਰਾਕੀ ਤੱਤ ਲੱਭੇ ਜਾ ਰਹੇ ਹਨ ਜੋ ਲੰਮੀ ਤੇ ਤੰਦਰੁਸਤ ਉਮਰ ਦਾ ਰਾਜ਼ ਹਨ। ਬੁਢਾਪਾ ਕੋਈ ਬਿਮਾਰੀ ਨਹੀਂ ਜਿਸ ਦਾ ਇਲਾਜ ਕੀਤਾ ਜਾ ਸਕਦਾ ਹੈ। ਜੇਕਰ ਕੋਈ ਇਹ ਕਹੇ ਕਿ ਮੈਂ 70 ਸਾਲ ਦਾ ਹੋ ਗਿਆ ਹਾਂ। ਮੇਰਾ ਇਲਾਜ ਕਰਕੇ ਮੈਨੂੰ 50 ਸਾਲ ਦਾ ਕਰ ਦਿਓ, ਪਰ ਅਜਿਹਾ ਸੰਭਵ ਨਹੀਂ। ਬੁਢਾਪਾ ਬਿਮਾਰੀਆਂ ਦੀ ਜੜ੍ਹ ਹੈ, ਤਾਂ ਇਲਾਜ ਬਿਮਾਰੀਆਂ ਦਾ ਹੀ ਹੋਵੇਗਾ।

**? ਲਗਭਗ ਸਾਰੇ ਧਰਮਾਂ ਵਾਲੇ ਅਕਸਰ ਹੀ ਇਹ ਦਾਅਵਾ ਕਰਦੇ ਹਨ ਕਿ ਹੁਣ ਤੱਕ ਹੋਈਆਂ ਬਹੁਤ ਸਾਰੀਆਂ ਖ਼ੋਜਾਂ ਉਹਨਾਂ ਦੇ 'ਵਡੇਰਿਆਂ' ਨੇ ਪਹਿਲਾਂ ਹੀ ਕੀਤੀਆਂ ਹੋਈਆਂ ਸਨ। ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ।**

– ਦਰਅਸਲ ਆਮ ਲੋਕ ਆਪਣੇ ਅਨੁਭਵ ਤੇ ਆਮ ਗਿਆਨ ਨਾਲ ਜ਼ਿੰਦਗੀ ਬਸਰ ਕਰਦੇ ਨੇ। ਕਹਿਣ ਦਾ ਮਤਲਬ ਕਿ ਬਹੁਤ ਸਾਰੀਆਂ ਗੱਲਾਂ ਕਾਮਨ ਸੈਂਸ ਦੀਆਂ ਹੁੰਦੀਆਂ ਹਨ। ਅਸੀਂ ਇਹ ਨਹੀਂ ਕਹਿੰਦੇ ਕਿ ਲੋਕਾਂ ਦੀਆਂ ਅਜਿਹੀਆਂ ਗੱਲਾਂ ਸਾਰੀਆਂ ਗਲਤ ਨੇ ਜਾਂ ਸਾਰੀਆਂ ਸੱਚ ਨੇ। ਜਿਵੇਂ ਇਹ ਅਕਸਰ ਹੀ ਕਿਹਾ ਜਾਂਦਾ ਹੈ ਕਿ ਕਸਰਤ ਚੰਗੀ ਹੁੰਦੀ ਹੈ ਕਿਉਂਕਿ ਦਿਸਦੀ ਹੈ ਕਿ ਕਸਰਤ ਕਰਨ ਨਾਲ ਸਿਹਤ ਠੀਕ ਰਹਿੰਦੀ ਹੈ। ਇਹ ਕਾਮਨ ਸੈਂਸ ਹੈ ਪਰ ਕਸਰਤ ਸਿਹਤ ਲਈ ਕਿਵੇਂ ਲਾਭਦਾਇਕ ਹੁੰਦੀ ਹੈ। ਜਦ ਵਿਗਿਆਨਕ ਵਿਆਖਿਆ ਨਾਲ ਮੁਕੰਮਲ ਜਾਣਕਾਰੀ ਮਿਲਦੀ ਹੈ ਤਾਂ ਉਹ ਗਿਆਨ ਦਾ ਹਿੱਸਾ ਬਣ ਜਾਂਦੀ ਹੈ। ਇਸੇ ਤਰ੍ਹਾਂ ਅਰਸਤੂ ਦੇ ਸਮੇਂ ਦਾ ਗਰੀਕ ਦਾ ਇੱਕ ਮੁਹਾਵਰਾ ਹੈ 'The Doze determines the poison.' ਭਾਵ ਇਹ ਹੈ ਕਿ ਜ਼ਹਿਰ ਤਾਂ ਪਾਣੀ ਵੀ ਹੈ। ਪਾਣੀ ਪੀ ਪੀ ਕੇ ਬੰਦਾ ਆਫ਼ਰ ਕੇ ਹੀ ਮਰ ਜਾਏਗਾ। ਇਹ ਕਾਮਨ ਸੈਂਸ ਦੀ ਅਬਜ਼ਰਵੇਸ਼ਨ ਹੈ। ਸਾਇੰਸ ਵਾਲਾ ਇਹ ਕਹੇਗਾ ਕਿ ਅਜਿਹਾ ਕਿਉਂ ਹੁੰਦਾ ਹੈ। ਇਸ ਕਿਉਂ ਦਾ ਜਵਾਬ ਦਿੰਦਿਆਂ ਕਿ Doze, Poison ਕਿਵੇਂ ਬਣਦੀ ਹੈ, 2000 ਸਾਲ ਲੱਗ ਗਏ। ਉਸ ਤੋਂ ਪਹਿਲਾਂ ਇਹ ਕਾਮਨ ਸੈਂਸ ਸੀ ਪਰ ਇਸ ਦੀ ਵਿਗਿਆਨਕ ਵਿਆਖਿਆ ਮਿਲਣ ਤੇ ਇਹ ਗਿਆਨ ਦਾ ਹਿੱਸਾ ਬਣ ਗਈ। ਹੁਣ ਯੂਨਾਨ ਵਾਲੇ ਤਾਂ ਕਹਿਣਗੇ ਕਿ ਅਸੀਂ ਤਾਂ ਇਹ ਗੱਲ 2000 ਸਾਲ ਪਹਿਲਾਂ ਕਹਿ ਦਿੱਤੀ ਸੀ। ਇਸੇ ਤਰ੍ਹਾਂ ਵਿਸਮਾਦ ਦੀ ਅਵਸਥਾ ਵਿੱਚ ਦਿੱਤੀ ਹੋਈ ਬਾਬੇ ਦੀ ਕੋਈ ਸਟੇਟਮੈਂਟ, ਵਿਗਿਆਨਕ ਸਟੇਟਮੈਂਟ ਨਹੀਂ ਬਣ ਜਾਂਦੀ ਕਿ 'ਧਰਤੀ ਹੋਰ ਪਰ੍ਹੇ ਹੋਰ'। ਇਹ ਅਕਸਰ ਹੀ ਕਿਹਾ ਜਾਂਦਾ ਹੈ ਕਿ ਬਾਬੇ ਨੇ ਤਾਂ ਗ੍ਰਹਿਆਂ ਬਾਰੇ ਪਹਿਲਾਂ ਹੀ ਦੱਸ ਦਿੱਤਾ ਸੀ। ਜਦੋਂ ਬਾਬਾ ਕਿਤੇ ਖੁੱਲ੍ਹੇ ਅਸਮਾਨ ਤੇ ਲੇਟਿਆ ਤੇ ਚੰਨ ਤਾਰਿਆਂ ਵੱਲ ਵੇਖ ਕੇ ਇਹ ਤੁਕ ਉਚਾਰੀ ਤਾਂ ਉਸ ਸਮੇਂ ਇਹ ਕੋਈ ਵਿਗਿਆਨਕ ਵਿਚਾਰ ਨਹੀਂ ਸੀ। ਵਰਤਾਰਿਆਂ ਪਿੱਛੇ ਵਿਗਿਆਨਕ ਪ੍ਰਕਿਰਿਆ ਕੀ ਹੈ, ਇਹ ਜਾਨਣ ਤੋਂ ਪਹਿਲਾਂ ਉਹ ਆਮ ਵਿਚਾਰ ਹੈ, ਇੱਕ ਵਾਦ ਹੈ।

**? ਤੁਸੀਂ ਸਾਇੰਸਦਾਨਾਂ ਵਿੱਚ ਵਿਚਰਦੇ ਹੋ, ਕੀ ਇੱਕ ਵਿਗਿਆਨੀ ਆਪਣੀ ਜ਼ਿੰਦਗੀ ਵਿੱਚ ਹੀ ਜੀਵਨ ਜਾਂਚ ਅਪਣਾਉਂਦਾ ਹੈ ਜਾਂ ਉਸਦੇ ਦੋਵੇਂ ਰਸਤੇ ਅਲੱਗ-ਅਲੱਗ ਹੁੰਦੇ ਹਨ।**

– ਅਲੱਗ-ਅਲੱਗ ਹੋਣੇ ਤਾਂ ਨਹੀਂ ਚਾਹੀਦੇ ਪਰ ਇਸ ਨੂੰ ਵਿਹਾਰ ਵਿੱਚ ਲਾਗੂ ਕਰਨਾ ਔਖਾ ਕੰਮ ਹੈ। ਮੈਂ ਸਮਝਦਾ ਹਾਂ ਕਿ ਜੇਕਰ ਮੈਂ ਸੱਚੀਓਂ ਸਾਇੰਸ ਪੜ੍ਹਨ ਪੜ੍ਹਾਉਣ ਵਿੱਚ ਸਫਲ ਹੋਇਆ ਹਾਂ ਤਾਂ ਫਿਰ ਧਾਰਮਿਕ ਵਿਚਾਰ ਤੇ ਚਿੰਨ੍ਹ ਆਪਣੇ ਆਪ ਖ਼ਤਮ ਹੋ ਜਾਣੇ ਚਾਹੀਦੇ ਹਨ।

**? ਇਸ ਸਵਾਲ ਦਾ ਕੁਝ ਹੋਰ ਵਿਸਥਾਰ।**

– ਜੇ ਆਮ ਬੰਦੇ ਦੀ ਆਜ਼ਾਦੀ ਨੂੰ ਸਾਹਮਣੇ ਰੱਖੀਏ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਹਰੇਕ ਬੰਦੇ ਦੀ ਰਾਇ ਬਰਾਬਰ ਸਥਾਨ ਰੱਖਦੀ ਹੈ ਪਰ ਸਾਡਾ ਇੱਕ ਜੀਵ ਵਿਗਿਆਨੀ ਹੈ ਰਿਚਰਡ ਡਾਕਿਨਜ਼। ਉਹ ਕਹਿੰਦਾ ਹੈ ਕਿ ਨਹੀਂ, ਬਹੁਤ ਹੋ ਗਿਆ। ਅਸੀਂ ਨਾਸਤਿਕ ਲੋਕਾਂ ਨੇ ਦੂਜਿਆਂ ਨਾਲ ਸਮਝੌਤਾ ਹੀ ਕੀਤੈ ਕਿ ਨਹੀਂ ਜੀ, ਤੁਹਾਨੂੰ ਵੀ ਹੱਕ ਐ, ਤੁਹਾਡੀ ਵੀ ਇਮੋਸ਼ਨਲ ਲੋੜ ਹੋਏਗੀ। ਅੱਗੋਂ ਧਰਮ ਵਾਲਾ ਬੰਦਾ ਬਿਨਾ ਸਿਰ ਪੈਰ ਕਹੀ ਜਾ ਰਿਹਾ ਹੈ ਤੇ ਅਸੀਂ ਉਸ ਨੂੰ ਕਹਿੰਦੇ ਹਾਂ I understand why you need it. ਡਾਕਿਨਜ਼ ਕਹਿੰਦਾ ਹੈ ਕਿ ਹੁਣ ਸਾਨੂੰ ਕਹਿਣਾ ਹੀ ਪੈਣਾ ਹੈ ਕਿ ਨਹੀਂ You are talking nonsense. ਸਾਨੂੰ ਨਾਸਤਿਕ ਲੋਕਾਂ ਨੂੰ ਆਪਣੀ ਗੱਲ ਖੁੱਲ੍ਹ ਕੇ ਕਹਿਣੀ ਚਾਹੀਦੀ ਹੈ। ਹੋਰ ਵੀ ਕਈ ਗੱਲਾਂ ਹਨ। ਗਲੋਬਲਾਈਜ਼ੇਸ਼ਨ ਦੇ ਇਸ ਦੌਰ ਵਿੱਚ ਵੱਖਰੇ-ਵੱਖਰੇ ਕਲਚਰ ਵਾਲਿਆਂ ਨੂੰ ਇੱਕੋ ਥਾਂ ਕੰਮ ਕਰਨਾ ਪੈ ਰਿਹਾ ਹੈ। ਉਹਨਾਂ ਦਾ ਵਿਹਾਰ ਆਪੋ ਆਪਣੇ ਕਲਚਰ ਵਿੱਚ ਬੰਦ ਹੁੰਦਾ ਹੈ। ਫਿਰ ਇਹ ਗੱਲ ਆਉਂਦੀ ਹੈ ਕਿ ਸਾਰਿਆਂ ਦੇ ਰਹਿਣ ਸਹਿਣ ਨੂੰ ਬਰਾਬਰ ਦਾ ਸਤਿਕਾਰ ਦੇਣਾ ਜਰੂਰੀ ਹੈ। ਮਿਸਾਲ ਦੇ ਤੌਰ ਤੇ ਜਲੰਧਰ ਜਿਲ੍ਹੇ ਦਾ ਇੱਕ ਗੁਰਸਿੱਖ ਪਰਿਵਾਰ ਦਾ ਮੁੰਡਾ ਪੰਜ ਸਾਲ ਮੇਰਾ ਵਿਦਿਆਰਥੀ ਰਿਹੈ। ਦੁਨੀਆਂ ਦੀ ਵਧੀਆ ਲੈਬਾਰਟਰੀ ਤੇ ਚੰਗੇ ਮਾਹੌਲ ਵਿੱਚ ਕੰਮ ਕਰ ਰਿਹਾ ਹੈ। ਸਾਡੀ ਅਕਸਰ ਹੀ ਚਰਚਾ ਚਲਦੀ ਹੈ ਕਿ ਕੀ ਇੱਕ ਸਾਇੰਸਦਾਨ ਧਰਮ ਨੂੰ ਵੀ ਨਾਲ ਰੱਖ ਸਕਦਾ ਹੈ ਪਰ ਮੈਂ ਇਹ ਮੰਨਣ ਨੂੰ ਤਿਆਰ ਨਹੀਂ। ਮੈਂ ਕੋਈ ਮਾਰਜਨ ਨਹੀਂ ਰੱਖਣਾ ਚਾਹੁੰਦਾ। ਉਸ ਨੌਜਵਾਨ ਦਾ ਕਹਿਣਾ ਹੈ ਕਿ ਤੁਸੀਂ ਮੈਨੂੰ ਮੇਰੇ ਸਾਇੰਸ ਦੇ ਕੰਮ ਤੋਂ ਜੱਜ ਕਰੋ। ਮੇਰੀ ਨਿੱਜੀ ਜ਼ਿੰਦਗੀ ਨੂੰ ਸਾਇੰਸ ਨਾਲੋਂ ਵੱਖਰਾ ਕਰਕੇ ਦੇਖੋ। ਹੋਇਆ ਇਹ ਕਿ ਅਮਰੀਕਨ ਐਂਬੈਂਸੀ ਤੋਂ ਵੀਜ਼ਾ ਲੈਣ ਗਏ ਨੂੰ ਪੁਲਿਸ ਨੇ ਕਿਰਪਾਨ ਪਾਈ ਕਰਕੇ ਗ੍ਰਿਫਤਾਰ ਕਰ ਲਿਆ। ਉੱਥੋਂ ਦੇ ਕਾਨੂੰਨ ਅਨੁਸਾਰ 13 ਸੈਂਟੀਮੀਟਰ ਦਾ ਚਾਕੂ ਰੱਖਿਆ ਜਾ ਸਕਦਾ ਹੈ ਪਰ ਪੁਲਿਸ ਨੇ ਕਿਹਾ ਕਿ ਇਹ 17 ਸੈਂਟੀਮੀਟਰ ਹੈ। ਇਸ

ਨੂੰ ਉਤਾਰ ਦਿਓ ਨਹੀਂ ਤਾਂ ਕੇਸ ਚੱਲੇਗਾ। ਨੌਜਵਾਨ ਕਹਿਣ ਲੱਗਾ ਕਿ ਇਹ ਮੇਰਾ ਧਾਰਮਿਕ ਹੱਕ ਹੈ। ਜਦ ਉਸ ਦੇ ਮੁਕੱਦਮਾ ਚੱਲਿਆ ਤਾਂ ਇਹ ਚਰਚਾ ਅੰਤਰ ਰਾਸ਼ਟਰੀ ਪੱਧਰ ਤੇ ਚੱਲੀ ਪਰ ਉੱਥੋਂ ਦੇ ਨਾਗਰਿਕਾਂ ਦਾ ਕਹਿਣਾ ਹੈ ਕਿ ਇਹ ਕਿਹੋ ਜਿਹਾ ਵਿਅਕਤੀ ਹੈ। ਇਸ ਨੂੰ ਇੱਥੋਂ ਕੱਢ ਦੇਣਾ ਚਾਹੀਦਾ ਹੈ।

**? ਤੁਸੀਂ ਧਰਮ ਨੂੰ ਕਿਵੇਂ ਲੈਂਦੇ ਹੋ।**

~ ਮੇਰੀ ਤਕਰੀਬਨ ਸਾਰੇ ਸੈਮੀਨਾਰਾਂ ਖਾਸ ਕਰਕੇ ਭਾਰਤ 'ਚ ਹੋਣ ਵਾਲਿਆਂ ਵਿੱਚ ਤਾਂ ਧਰਮ ਵਾਲਿਆਂ ਨਾਲ ਇਹ ਤਿੱਖੀ ਬਹਿਸ ਹੁੰਦੀ ਹੈ। ਉਹ ਧਰਮ ਦੇ ਬਚਾਅ ਵਿੱਚ ਆਉਣ ਲਈ ਸਾਇੰਸ ਨੂੰ ਨਾਲ ਲੈ ਕੇ ਚਲਦੇ ਹਨ। ਉਹ ਕਹਿੰਦੇ ਨੇ ਕਿ ਭਾਵੇਂ ਧਰਮ ਵਾਲੇ ਏਸ ਰਸਤਿਓਂ ਜਾਣ ਤੇ ਸਾਇੰਸ ਵਾਲੇ ਦੂਸਰੇ ਰਸਤਿਓਂ ਪਰ ਸਭ ਨੇ ਇੱਕੋ ਥਾਂ ਹੀ ਪੁੱਜਣਾ ਹੈ। ਮੇਰਾ ਸਵਾਲ ਹੁੰਦਾ ਹੈ ਕਿ ਅਸੀਂ ਤੇ ਪੁੱਜਣਾ ਹੀ ਕਿਤੇ ਨਹੀਂ ਇਸ ਲਈ ਸਾਡੀ ਤੁਹਾਡੀ ਮੁਲਾਕਾਤ ਨਹੀਂ ਹੋ ਸਕਦੀ। ਉਹ ਫਿਰ ਕਹਿਣਗੇ ਕਿ ਅਧਿਆਤਮਵਾਦੀ ਤੇ ਪਦਾਰਥਵਾਦੀ ਇੱਕੋ ਗੱਡੀ ਦੇ ਦੋ ਪਹੀਏ ਹਨ। ਇੱਕੋ ਪਾਸੇ ਜਾ ਰਹੇ ਹਨ ਪਰ ਮੈਂ ਆਖਦਾ ਹਾਂ ਕਿ ਤੁਸੀਂ ਕਿੱਥੇ ਜਾਣਾ ਹੈ। ਇਹ ਤੁਹਾਡਾ ਵਿਸ਼ਵਾਸ ਹੈ ਪਰ ਅਸੀਂ ਤੇ ਬ੍ਰਹਿਮੰਡ 'ਚ ਘੁੰਮ ਰਹੇ ਹਾਂ, ਉਹਦੇ 'ਚ ਕਦੇ ਅੱਗੇ ਵੀ ਹੋ ਜਾਈਦੈ ਤੇ ਕਦੇ ਪਿੱਛੇ ਵੀ। ਸਾਇੰਸ ਦਾ ਕੰਮ ਹੈ, ਜੋ ਵਾਪਰ ਰਿਹਾ ਹੈ ਉਸ ਨੂੰ ਜਾਨਣਾ ਤੇ ਉਸ ਜਾਣਕਾਰੀ ਤੋਂ ਹੋਰ ਗਿਆਨ ਪੈਦਾ ਕਰਨਾ ਤਾਂ ਜੋ ਮਨੁੱਖ ਦੀ ਜ਼ਿੰਦਗੀ ਨੂੰ ਹੋਰ ਸੌਖਾ ਕੀਤਾ ਜਾ ਸਕੇ। ਮਨੁੱਖ ਨੇ ਆਪਣੀਆਂ ਸਮੱਸਿਆਵਾਂ ਨੂੰ ਖ਼ੁਦ ਹੀ ਹੱਲ ਕਰਨਾ ਹੈ ਕਿਉਂਕਿ ਇਸ ਜ਼ਿੰਦਗੀ ਤੋਂ ਪਹਿਲਾਂ ਤੇ ਬਾਅਦ ਵਿੱਚ ਕੁਝ ਨਹੀਂ ਹੈ। ਸਾਇੰਸ ਵਿੱਚ ਜੋ ਕੁਝ ਗਲਤ ਹੁੰਦਾ ਹੈ ਉਹ ਮਨੁੱਖ ਕਰਦਾ ਹੈ। ਧਰਮ ਵਾਂਗ ਉਸ ਨੂੰ ਕਿਸੇ ਹੋਰ ਦਾ ਲਾਇਸੰਸ ਨਹੀਂ ਮਿਲਿਆ ਹੋਇਆ। ਸਾਇੰਸ ਦਾ ਇਹ ਗੁਣ ਹੈ ਕਿ ਜਿੱਥੇ ਥੋੜ੍ਹੀ ਦੇਰ ਲਈ ਕੁਝ ਗਲਤ ਵੀ ਹੋ ਜਾਏਗਾ ਤਾਂ ਸਾਇੰਸਦਾਨ ਉਸ ਪ੍ਰਯੋਗ ਨੂੰ ਮੁੜ ਦੁਹਰਾਉਣਗੇ ਤੇ ਚੈੱਕ ਕਰਨਗੇ। ਇਸ ਲਈ ਸਾਇੰਸ ਵਿੱਚ ਝੂਠ ਬਹੁਤੀ ਦੇਰ ਨਹੀਂ ਚਲਦਾ ਪਰ ਧਰਮ ਵਿੱਚ ਇਹ ਸੰਭਾਵਨਾ ਬਿਲਕੁਲ ਨਹੀਂ ਹੈ।

**? ਇੱਕ ਆਸਤਿਕ ਬੰਦੇ ਕੋਲ 'ਰੱਬ' ਦਾ ਸਹਾਰਾ ਹੁੰਦਾ ਹੈ ਪਰ ਨਾਸਤਿਕ ਕੋਲ ਨਹੀਂ। ਕੀ ਨਾਸਤਿਕ ਬੰਦਾ ਆਸਤਿਕ ਨਾਲੋਂ ਜ਼ਿੰਦਗੀ ਵਿੱਚ ਵੱਧ ਔਖ਼ਾ ਹੁੰਦਾ ਹੈ।**

~ ਰੋਜ਼ ਮਰ੍ਹਾ ਦੀ ਜ਼ਿੰਦਗੀ ਵਿੱਚ ਕੋਈ ਖਾਸ ਫਰਕ ਮਹਿਸੂਸ ਨਹੀਂ ਹੁੰਦਾ। ਸਗੋਂ ਇੱਕ ਨਾਸਤਿਕ ਬੰਦਾ ਵੱਧ ਫ਼ਖ਼ਰ ਤੇ ਜ਼ਿੰਮੇਵਾਰੀ ਨਾਲ ਜਿਉਂਦਾ ਹੈ।

**? ਜੀਵ ਵਿਗਿਆਨ ਦੀ ਖ਼ੋਜ ਕਰਦਿਆਂ ਸਾਹਿਤ ਸਿਰਜਣਾ ਤੁਹਾਡਾ ਸ਼ੌਕ ਹੈ ਜਾਂ ਉਦੇਸ਼।**

~ ਦਰਅਸਲ ਸਾਇੰਸ ਸਿਰਫ਼ ਸੂਚਨਾ ਤੇ ਗਿਆਨ ਦੀ ਹੀ ਗੱਲ ਨਹੀਂ। ਆਖ਼ਰ ਸਾਇੰਸ ਦਾ ਇੱਕ ਸਮਾਜਿਕ ਪੱਖ਼ ਵੀ ਹੈ। ਉਂਜ ਵੀ ਭਾਵੇਂ ਮੈਂ ਇੱਕ ਸਿਆਸਤਦਾਨ ਹਾਂ ਪਰ ਮੇਰੇ ਤੋਂ ਇਹ ਆਸ ਤਾਂ ਕੀਤੀ ਜਾਂਦੀ ਹੈ ਕਿ ਮੈਂ ਸਾਹਿਤ ਬਾਰੇ, ਸੰਗੀਤ ਬਾਰੇ ਤੇ ਕਲਾ ਬਾਰੇ ਕੁਝ ਕੁ ਲੈਵਲ ਦਾ ਗਿਆਨ ਤਾਂ ਰੱਖਾਂ, ਤਾਂ ਹੀ ਸਮਝਿਆ ਜਾਏਗਾ ਕਿ ਮੈਂ ਇੱਕ ਪੜ੍ਹਿਆ ਲਿਖਿਆ ਇਨਸਾਨ ਹਾਂ। ਜਿਹੜੀਆਂ ਗੱਲਾਂ ਸਾਡਾ ਵਿਹਾਰ ਹੀ ਬਦਲ ਦਿੰਦੀਆਂ ਹਨ ਉਹਨਾਂ ਬਾਰੇ ਜਾਣਕਾਰੀ ਬਹੁਤ ਜ਼ਰੂਰੀ ਹੈ। ਜੇਕਰ ਪੜ੍ਹਾਈ ਕਰਨ ਤੋਂ ਬਾਅਦ ਵੀ ਜੀਵਨ ਵਿੱਚ Evolution ਬਾਰੇ ਪਤਾ ਨਹੀਂ ਤਾਂ ਉਸ ਬੰਦੇ ਨੂੰ ਸ਼ਰਮ ਆਉਣੀ ਚਾਹੀਦੀ ਹੈ ਕਿ ਮੈਂ ਪੜ੍ਹ ਲਿਖ ਕੇ ਵੀ ਅਧੂਰਾ ਹਾਂ। ਇਸੇ ਤਰ੍ਹਾਂ ਜਿਵੇਂ ਕੋਈ ਸੇਂਟ ਪੀਟਰਸਬਰਗ ਦੇ ਮਿਊਜ਼ੀਅਮ ਵਿੱਚ ਜਾ ਕੇ ਪਿਕਾਸੋ ਦੀ ਪੇਂਟਿੰਗਜ਼ ਮੂਹਰੇ ਖੜ੍ਹ ਕੇ ਇਹ ਕਹੇ ਕਿ ਪਿਕਾਸੋ ਕੌਣ ਸੀ ਤਾਂ ਲੋਕ ਉਸ ਨੂੰ ਮੂਰਖ਼ ਬੰਦਾ ਹੀ ਕਹਿਣਗੇ। ਇਸ ਲਈ ਸਾਇੰਸ ਦੇ ਬੁਨਿਆਦੀ ਸਵਾਲਾਂ ਬਾਰੇ ਸਮਝ ਹੋਣੀ ਬਹੁਤ ਜ਼ਰੂਰੀ ਹੈ। ਧਰਤੀ ਦੀ ਗਤੀ, ਗ੍ਰਹਿਆਂ, ਜੀਵ ਉਤਪਤੀ, ਬਿਮਾਰੀਆਂ ਤੇ ਜਨਮ ਮੌਤ ਬਾਰੇ ਆਦਿ। ਇਹ ਵਿਗਿਆਨਕ ਸਿੱਖਿਆ ਬਚਪਨ ਤੋਂ ਹੀ ਮਿਲਣੀ ਚਾਹੀਦੀ ਹੈ। ਇਹੀ ਮੇਰੇ ਲਿਖਣ ਦਾ ਉਦੇਸ਼ ਹੈ। ਮੈਂ ਸਮਝਦਾ ਹਾਂ ਕਿ ਇਹੋ ਰੋਲ ਤਰਕਸ਼ੀਲ ਜਥੇਬੰਦੀਆਂ ਦਾ ਹੈ।

**? ਤੁਹਾਡਾ ਪੰਜਾਬੀ ਸਾਹਿਤ ਨਾਲ ਲਗਾਓ।**

~ ਮੈਂ 'ਪੰਜਾਬੀ ਟ੍ਰਿਬਿਊਨ' ਤੇ 'ਨਵਾਂ ਜ਼ਮਾਨਾ' ਲਈ ਲਗਾਤਾਰ ਵਿਗਿਆਨਕ ਲੇਖ ਲਿਖਦਾ ਰਿਹਾ ਹਾਂ ਪਰ ਦੋ ਕੁ ਸਾਲ ਤੋਂ ਮੌਕਾ ਨਹੀਂ ਬਣ ਰਿਹਾ। ਅੱਜ ਕੱਲ੍ਹ ਇਹ ਸਵਾਲ ਅਕਸਰ ਹੀ ਮੈਨੂੰ ਪ੍ਰੇਸ਼ਾਨ ਕਰਦਾ ਹੈ ਕਿ ਅਜੋਕੇ ਮਨੁੱਖ਼ ਦੀ ਪਹਿਚਾਣ ਕੀ ਹੈ। ਕਈ ਵਾਰ ਡਿਪਰੈਸ਼ਨ ਜਿਹਾ ਵੀ ਆ ਜਾਂਦਾ ਹੈ ਕਿ ਜਿਹੜੀ ਧਾਰਮਿਕ ਸੋਚ ਨਾਲ ਸਾਡੀ ਜੰਗ ਹੈ ਉਸਦੀ ਸਮਾਜ ਤੇ ਪਕੜ ਏਨੀ ਮਜ਼ਬੂਤ ਹੈ ਕਿ ਇੰਜ ਲਗਦਾ ਹੈ ਕਿ ਪਹਾੜ ਨਾਲ ਟੱਕਰ ਲੈ ਰਹੇ ਹਾਂ। ਜਿਸ ਸਾਇੰਸ ਦੀਆਂ ਚੀਜ਼ਾਂ ਨੂੰ ਲੋਕ ਰੋਜ਼ ਮਰ੍ਹਾ ਦੀ ਜ਼ਿੰਦਗੀ ਵਿੱਚ ਵਰਤਦੇ ਨੇ ਉਸ ਤੋਂ ਮੁਨਕਰ ਵੀ ਹੋਈ ਜਾਂਦੇ ਨੇ। ਹੋਰ ਤਾਂ ਹੋਰ ਅਮਿਤਾਭ ਬਚਨ ਵਰਗਾ ਬੰਦਾ ਵੀ ਬਿਮਾਰੀ ਤੋਂ ਠੀਕ ਹੋਣ ਲਈ ਮੈਡੀਕਲ ਸਾਇੰਸ ਦਾ ਧੰਨਵਾਦੀ ਨਹੀਂ ਹੁੰਦਾ ਬਲਕਿ 10 ਕਰੋੜ ਦਾ ਛਤਰ ਲੈ ਕੇ ਤਿਰੂਪਤੀ ਮੰਦਰ ਧੰਨਵਾਦ ਲਈ ਜਾਂਦਾ ਹੈ। ਜੇਕਰ ਉਸਨੇ ਧੰਨਵਾਦ ਹੀ ਕਰਨਾ ਹੈ ਤਾਂ 10 ਕਰੋੜ ਰੁਪਏ ਕਿਸੇ ਹਸਪਤਾਲ ਤੇ ਲਾਉਂਦਾ। ਅਜਿਹੀ ਸਖ਼ਸ਼ੀਅਤ ਵੱਲੋਂ ਕੀਤਾ ਗਿਆ ਇਹ ਬਲੰਡਰ ਕਰੋੜਾਂ ਭਾਰਤੀਆਂ ਨੂੰ ਪ੍ਰਭਾਵਿਤ ਕਰਦਾ ਹੈ।

**? ਤੁਹਾਨੂੰ ਇੰਜ ਨਹੀਂ ਲਗਦਾ ਕਿ ਹੁਣ ਖ਼ੁਦ ਪ੍ਰੇਰਨਾ ਬਣਨ ਦਾ ਸਮਾਂ ਹੈ।**

~ ਹਾਂ, ਇਹ ਚੇਤੰਨਤਾ ਜ਼ਰੂਰ ਆ ਗਈ ਹੈ ਕਿ ਲੋਕੀਂ ਹੁਣ ਸਾਡੇ ਵੱਲ ਵੇਖਣ ਲੱਗ ਪਏ ਹਨ, ਰੋਲ ਬਦਲ ਗਿਆ ਹੈ। ਹੁਣ ਖ਼ੁਦ ਰੋਲ ਮਾਡਲ ਬਣਨਾ ਪਵੇਗਾ। ਇੱਕ ਦਿਨ ਮੈਂ ਮੋਹਾਲੀ 'ਚ ਰਹਿੰਦੇ ਸਾਹਿਤਕਾਰ ਸ਼ਿਵ ਨਾਥ ਕੋਲ ਬੈਠਾ ਕਹਿ ਰਿਹਾ ਸਾਂ ਕਿ ਕਦੇ ਕਦੇ ਲਗਦਾ ਹੈ ਕਿ ਅਸੀਂ ਨਾ ਜਿੱਤੀ ਜਾਣ ਵਾਲੀ ਜੰਗ ਲੜ ਰਹੇ ਹਾਂ। ਉਹਨਾਂ ਕਿਹਾ ਕਿ ਅਜਿਹਾ ਨਹੀਂ ਹੈ। ਅੱਜ ਤੋਂ ਕੋਈ ਪੰਜਾਹ ਕੁ ਸਾਲ ਪਹਿਲਾਂ ਨਾਸਤਿਕ ਬੰਦਾ ਏਨਾ ਖੁੱਲ੍ਹ ਕੇ ਨਹੀਂ ਸੀ ਬੋਲ ਸਕਦਾ। ਇਹ ਤਾਂ ਹੀ ਸੰਭਵ ਹੋਇਆ ਹੈ ਜੇ ਅਸੀਂ ਛੋਟੀ-ਛੋਟੀ ਟਕੋਰ ਲਾਈ ਜਾਂਦੇ ਹਾਂ। ਭਾਵੇਂ ਤੁਪਕਾ-ਤੁਪਕਾ ਹੀ ਸਹੀ ਪਰ ਜਮ੍ਹਾਂ ਤਾਂ ਹੋ ਰਹੇ ਹਾਂ। ਮੈਨੂੰ ਸ਼ਿਵ ਨਾਥ ਜੀ ਦੀ ਇਹ ਗੱਲ ਵੀ ਠੀਕ ਲੱਗੀ ਕਿ ਧਾਰਮਿਕ ਬੰਦਾ ਅੱਜ ਕੱਲ੍ਹ Defence ਵਿੱਚ ਹੈ। ਉਸਦੇ ਕੋਲ ਕੋਈ ਦਲੀਲ ਨਹੀਂ। ਇਹ ਵੱਖਰੀ ਗੱਲ ਹੈ ਕਿ ਉਹ ਸਭ ਕੁਝ ਸਮਝਦਾ ਹੋਇਆ ਵੀ ਇਹ ਕਹੀ ਜਾਵੇ, 'ਅਖ਼ੇ, ਜੀ ਇਹ ਤਾਂ ਮੇਰਾ ਵਿਸ਼ਵਾਸ ਹੈ'। ਮਤਲਬ ਮੈਂ ਨਾਂ ਮਾਨੂੰ।





# ਜਲਭੈ-ਜੰਗ

ਹੇਮ ਰਾਜ ਸਟੈਨੋ

ਭਾਵੇਂ ਜੰਗਾਂ ਨੂੰ ਨਿਆਈਂ ਅਤੇ ਅਨਿਆਈਂ ਜੰਗਾਂ ਦੀਆਂ ਦੋ ਕਿਸਮਾਂ ਵਿੱਚ ਵੰਡਿਆ ਜਾਂਦਾ ਹੈ, ਪਰ ਇੱਕ ਗੱਲ ਸਪੱਸ਼ਟ ਹੈ ਕਿ ਜੰਗਾਂ ਹਮੇਸ਼ਾਂ ਦੋ ਧਿਰਾਂ ਵੱਲੋਂ ਲੜੀਆਂ ਜਾਂਦੀਆਂ ਹਨ। ਪਰ ਅਸੀਂ ਜਿਸ ਜੰਗ ਦਾ ਬਿਰਤਾਂਤ ਪੇਸ਼ ਕਰ ਰਹੇ ਹਾਂ ਇਹ ਇਸ ਗੱਲੋਂ ਅਨੋਖੀ ਹੈ ਕਿ ਇਹ 'ਜੰਗ ਲੜਨ' ਵਾਲੀ ਸਿਰਫ ਇੱਕ ਧਿਰ ਹੈ।

ਜਲੰਧਰ ਜ਼ਿਲੇ ਦੇ ਆਦਮਪੁਰ ਥਾਣੇ ਦੀ ਪੁਲਿਸ ਨੇ 'ਜਲਭੈ ਜੰਗ' ਜਿੱਤਣ ਲਈ ਪਿੰਡ ਜਲਭੈ ਉੱਪਰ ਮਿਤੀ 29.7.2007 ਨੂੰ ਧਾਵਾ ਬੋਲਿਆ। ਕੋਈ ਹੈਰਾਨ ਹੋ ਸਕਦਾ ਹੈ ਅਸੀਂ ਇਸਨੂੰ 'ਜਲਭੈ ਜੰਗ' ਦਾ ਨਾਮ ਕਿਉਂ ਦਿੱਤਾ ਹੈ। ਇਹ ਨਾਮ ਅਸੀਂ ਨਹੀਂ ਦਿੱਤਾ ਬਲਕਿ ਆਦਮਪੁਰ ਥਾਣੇ ਵਾਲਿਆਂ ਨੇ ਦਿੱਤਾ ਹੈ। ਕੋਈ ਵਿਅਕਤੀ ਥਾਣੇ ਗਿਆ। ਉੱਥੇ ਚਲੋ ਓਏ-ਚਲੋ ਓਏ ਦੀਆਂ ਆਵਾਜ਼ਾਂ ਸੁਣਕੇ ਜਦੋਂ ਉਸਨੇ ਪੁੱਛਿਆ ਤਾਂ ਜਵਾਬ ਮਿਲਿਆ ਕਿ 'ਜਲਭੈ ਦੀ ਜੰਗ ਦੀ ਤਿਆਰੀ ਹੋ ਰਹੀ ਹੈ।' ਥਾਣੇ ਅੰਦਰ 'ਜੰਗ ਦੀ ਤਿਆਰੀ' ਕਰਕੇ ਪੁਲਿਸ ਜਲਭੈ ਵੱਲ ਕੂਚ ਕਰਦੀ ਹੈ। ਕਮਾਂਡ ਦੇਣ ਲਈ ਪੁਲਿਸ ਅਧਿਕਾਰੀ ਅਤੇ ਐਸ. ਡੀ. ਐਮ. ਨਾਲ ਜਾਂਦੇ ਹਨ।

**ਜਲਭੈ ਜੰਗ:** ਜੰਗ ਦੀ ਸੂਹ ਮਿਲਣ 'ਤੇ ਇੱਕ ਬਜ਼ੁਰਗ ਅਤੇ ਦੋ ਤਿੰਨ ਨੌਜਵਾਨ ਵੀ ਜਾਂਦੇ ਹਨ। ਘੁਸਮੁਸਾ-ਜਿਹਾ ਹੋ ਚੁੱਕਿਆ ਹੈ।

"ਪਰ ਹੈਂ ਇਹ ਕੀ? ਇੱਥੋਂ ਦੇ ਲੋਕ ਤਾਂ ਬੇਖਬਰ ਦਿਖਾਈ ਦਿੰਦੇ ਹਨ? ਲੜੂ ਕੌਣ?" ਨੌਜਵਾਨ ਬੋਲਦੇ ਹਨ।

ਬਜ਼ੁਰਗ- "ਇਹੀ ਤਾਂ 'ਦੁਸ਼ਮਣ' ਨੂੰ ਹਾਰ ਦੇਣ ਦਾ 'ਦਾਅ-ਪੇਚ' ਹੁੰਦਾ ਹੈ। ਖਾਕੀ ਵਰਦੀ ਭੋਲੀ ਨਹੀਂ।"

"ਇਹ ਬੱਤੀਆਂ ਗੁੱਲ ਕਿਉਂ ਹੋ ਗਈਆਂ?"

"ਬਿਜਲੀ ਦਾ ਕੁਨੈਕਸ਼ਨ ਕੱਟ ਦਿੱਤਾ ਗਿਆ ਹੈ ਕਿਉਂਕਿ ਦੁਸ਼ਮਣ ਦੀ ਸਪਲਾਈ ਲਾਈਨ ਕੱਟਣਾ ਮੋਰਚਾ ਫਤਿਹ ਕਰਨ ਲਈ ਬਹੁਤ ਮਹੱਤਵਪੂਰਨ ਹੁੰਦਾ ਹੈ। ਲਓ 'ਨ੍ਹੇਰੇ 'ਚ ਦੇਖ ਤਾਂ ਨਹੀਂ ਸਕਦੇ, ਕੰਨ ਲਾ ਕੇ ਸੁਣੋ।"

'ਆਹ ਠੂਹ-ਠਾਹ ਕਾਹਦੀ? ਇਹ ਛੋਟੀਆਂ ਛੋਟੀਆਂ ਲਾਟਾਂ ਜਿਹੀਆਂ ਕਾਹਦੀਆਂ?"

"ਇਹ ਫਾਇਰਿੰਗ ਹੈ। ਕਿਉਂਕਿ ਦੁਸ਼ਮਣ ਦੇ ਦਿਲਾਂ ਅੰਦਰ ਦਹਿਲ ਬਿਠਾਉਣਾ ਵੀ ਇੱਕ ਦਾਅ ਹੁੰਦਾ ਹੈ।... ਔਹ ਦੇਖੋ। ਜਿਹੜੇ ਦਰਵਾਜ਼ੇ ਪਹਿਲਾਂ ਖੁੱਲ੍ਹੇ ਜਾਂ ਅਧ-ਖੁੱਲ੍ਹੇ ਸਨ ਉਹ ਬੰਦ ਹੋ ਗਏ ਹਨ। ਕੁਝ ਕੁੱਤਿਆਂ ਦੇ ਰੋਣ ਦੀਆਂ ਆਵਾਜ਼ਾਂ ਆ ਰਹੀਆਂ ਹਨ। ਲੋਕ ਅੰਧ-ਵਿਸ਼ਵਾਸੀ ਹੋਣ ਕਰਕੇ ਬੁਰੇ ਸ਼ਗਨ ਵਜੋਂ ਗਿਣਦੇ ਹਨ। ਪਰ ਇੱਥੇ ਉਨ੍ਹਾਂ ਦਾ ਇਹ ਅੰਧ-ਵਿਸ਼ਵਾਸ਼ ਹੋਰ ਪਕੇਰਾ ਕਰਨ ਵਾਲਾ ਕਾਰਾ ਹੋਣ ਵਾਲਾ ਹੈ। ਔਹ ਦੇਖੋ..ਕੀ ਹੋ ਰਿਹੈ...ਔਹ ਦੇਖੋ....।... ਕੀ ਕਹਿੰਦੇ ਹੋ? ਹਨ੍ਹੇਰੇ 'ਚ ਤੁਹਾਨੂੰ ਕੁਝ ਦਿਖਾਈ ਨਹੀਂ ਦਿੰਦਾ।"

"ਹੈਂ! ਇਹ ਲਾਈਟ ਜਿਹੀ ਕਾਹਦੀ?"

"ਇਹ ਪੁਲਿਸ ਦਾ ਕੈਮਰਾ ਹੋ ਸਕਦੈ। ਸ਼ਾਇਦ 'ਜਿੱਤ' ਨੂੰ ਕੈਦ ਕਰਕੇ ਉਪਰਲਿਆਂ ਨੂੰ ਦਿਖਾ ਕੇ ਮੈਡਲ ਲੈਣ ਲਈ। ਹੁਣ ਸਭ ਕੁਝ ਦਿਖਾਈ ਦਿਊ। ਕੋਈ ਖੰਘ ਨਾ ਬੈਠਿਓ...। ਕੀ ਕਿਹਾ, ਅਜੇ ਵੀ ਪੂਰਾ ਦਿਖਾਈ ਨਹੀਂ ਦਿੰਦਾ। ਆਓ ਏਸ ਖੂੰਜੇ 'ਚ ਲੱਗ ਕੇ ਖੜਜੋ...ਇੱਥੋਂ ਸਾਰਾ ਕੁਝ ਦਿਖਾਈ ਦਿਊ। ਔਹ ਦੇਖੋ ਬਜ਼ੁਰਗ ਔਰਤ ਨੂੰ ਕੁੱਟਿਆ ਜਾ ਰਿਹਾ ਹੈ।"

"ਪਰ ਬਜ਼ੁਰਗ ਔਰਤ ਨੂੰ ਕਿਉਂ ਕੁੱਟਿਆ ਜਾ ਰਿਹੈ?"

"ਇਹ ਜੰਗਾਂ 'ਚ ਸਭ ਕੁਝ ਜਾਇਜ਼ ਗਿਣਦੇ ਐ।"

"ਪਰ ਪਿੰਡ ਦੇ ਬੰਦੇ ਕਿੱਥੇ ਗਏ?"

"ਹੋ ਸਕਦੈ ਉਨ੍ਹਾਂ ਨੂੰ ਕਿਤੋਂ ਕਨਸੋ ਮਿਲ ਗਈ ਹੋਵੇ ਕਿ ਦੁਸ਼ਮਣ ਹਮਲਾ ਕਰ ਰਿਹਾ ਹੈ। ਉਹ ਬਾਹਰੋਂ ਹੀ ਭੱਜ ਗਏ ਹੋਣ ਪਰ ਆਪਣੇ ਟੱਬਰ-ਟੀਹਰ ਨੂੰ ਨਾਲ ਨਾ ਲਿਜਾ ਸਕੇ ਹੋਣ। ਚੁੱਪ ਕਰੋ। ਔਹ ਦੇਖੋ..ਅਧਖੜ ਔਰਤ ਨੂੰ ਢਾਹਕੇ ਅੰਨੇਵਾਹ ਕੁੱਟਿਆ ਜਾ ਰਿਹੈ।"

"ਪਰ ਇਹ ਔਰਤ ਤਾਂ ਡਿੱਗੀ ਪਈ ਹੈ, ਫੇਰ ਵੀ..."

"ਇਹ ਦੁਸ਼ਮਣ ਦੀ ਔਰਤ ਹੈ, ਨਾਲੇ ਇਹੀ ਤਾਂ ਇਨ੍ਹਾਂ ਦੀ 'ਮਰਦਾਨਗੀ' ਹੈ। ਲਓ! ਔਹ ਦੇਖੋ!"

"ਹੈਂ ਤੁਸੀਂ ਕੀ ਪੁੱਛਿਆ? ਗਰਭਵਤੀ ਔਰਤ ਨੂੰ ਕਿਉਂ ਘੜੀਸਿਆ ਤੇ ਕੁੱਟਿਆ ਜਾ ਰਿਹੈ? ਹੋ ਸਕਦੈ ਖਾਕੀ ਵਰਦੀ ਵਾਲੇ ਔਰਤ ਦੇ ਗਰਭ ਵਿੱਚ ਪਲ ਰਹੇ ਬੱਚੇ ਨੂੰ ਦਰਸਾ ਦੇਣ 'ਚ ਵਿਸ਼ਵਾਸ ਕਰਦੇ ਹੋਣ ਕਿ ਉਹ ਜਨਮ ਲੈ ਕੇ ਵੀ ਇਨ੍ਹਾਂ ਦੇ ਖੌਫ ਤੋਂ ਸਹਿਮਿਆ ਰਹੇ। ਥੋੜਾ ਅੱਗੇ ਰਿਸਕੀਏ.. ਪੂਰਾ ਦਿਖਾਈ ਨੀਂ ਦਿੰਦਾ।"

"ਆਹ ਕੀ? ਆਹ ਟੋਪੀ ਜੀ ਵਾਲਾ ਡੰਡੇ ਨਾਲ ਦਰਵਾਜ਼ਾ ਕਾਸ੍ਤੋਂ ਭੰਨ ਰਿਹੈ?" ਨੌਜਵਾਨ ਪੁੱਛਦੇ ਹਨ।

"ਓ ਭਾਈ ਇਸਨੂੰ ਪਤੈ ਕਿ ਅੰਦਰ ਕੋਈ ਮਰਦ ਤਾਂ ਹੋਣਾ ਨਹੀਂ। ਤੀਵੀਆਂ-ਮਾਨੀਆਂ ਹੋਣਗੀਆਂ ਚਲੋ ਉਨ੍ਹਾਂ ਨੂੰ ਕੁੱਟ ਲਈਏ।"

"ਹੈਂ ਇਹ ਕੀ? ਪੁਲਿਸ ਵਾਲੇ ਔਹ ਮੰਜਿਆਂ ਹੇਠ ਲੁਕੇ ਪੰਜ-ਪੰਜ, ਸੱਤ-ਸੱਤ ਕੁ ਸਾਲ ਦੇ ਦੋ ਬੱਚਿਆਂ ਨੂੰ ਕਿਉਂ ਬਾਹਰ ਘੜੀਸ ਰਹੇ ਹਨ। ਤੇ ਨਾਲੇ ਕੁੱਟੀ ਜਾ ਰਹੇ ਹਨ।"

"ਦੁਸ਼ਮਣ ਦੇ ਬੱਚੇ ਵੀ ਦੁਸ਼ਮਣ ਹੁੰਦੇ ਐ।"

"ਹੁਣ ਹੋਰ ਨੀਂ ਦੇਖਿਆ ਜਾਂ...ਦਾ...ਚੱਲੀ..ਏ"

"ਕੀ ਕਿਹਾ? ਦੇਖਿਆ ਨਹੀਂ ਜਾਂਦਾ!! ਓਏ ਜਿਨ੍ਹਾਂ ਨਾਲ ਸਾਰਾ ਕੁਝ ਵਾਪਰ ਰਿਹੈ, ਉਹ ਕਿੱਧਰ ਜਾਣ। ਦੜ ਵੱਟ ਕੇ ਖੜ੍ਹੇ ਰਹੋ। ਔਹ ਦੇਖੋ! ਬਜ਼ੁਰਗ ਦੀ ਦਾੜ੍ਹੀ ਪੁੱਟਕੇ ਘੜੀਸ ਰਹੇ ਹਨ।"

"ਪਰ ਇਹ ਤਾਂ ਜਮਾਂ-ਈ ਬਜ਼ੁਰਗ ਹੈ?"

"ਓ ਭਾਈ ਇਨ੍ਹਾਂ ਵਾਸਤੇ ਤਾਂ ਇਹ ਗੱਲ ਚੰਗੀ ਹੈ। ਜੇ ਕੋਈ ਲੰਮਾ-ਲੰਜਾ ਜੁਆਨ ਹੁੰਦਾ ਤਾਂ ਸ਼ਾਇਦ ਦੋ ਹੱਥ ਕਰਨੇ ਪੈਂਦੇ।"

"ਪਰ ਇਹ ਬਜ਼ੁਰਗ ਤਾਂ ਇਨ੍ਹਾਂ ਦੇ ਬਾਪ ਸਮਾਨ ਹੈ।"

"ਓਏ ਇਨ੍ਹਾਂ ਦਾ ਕਿਹੜਾ ਬਾਪ-ਬੂਪ ਹੈ ਹੁਣ।"

"ਪਰ ਇਹ ਤਾਂ ਜਿਹੜੇ ਘਰ ਵੜਦੇ ਐ, ਸਾਰੇ ਸਮਾਨ ਦੀ ਭੰਨ-ਤੋੜ ਕਰ ਦਿੰਦੇ ਐ।"

"ਓਏ ਇਹ ਘਰ੍ਹਾਂ ਨੂੰ ਲਾ ਦੇਣ ਅੱਗਾਂ। ਚੁੱਪ ਕਰਕੇ ਦੇਖੀ

ਜਾਓ।"

"ਪਰ ਆਹ ਕੀ! ਲਹੂ-ਲਹੁਾਣ ਹੋਏ ਮਰਦਾਂ, ਨੌਜਵਾਨਾਂ ਤੇ ਗਰਭਵਤੀ ਔਰਤ ਸਮੇਤ ਔਰਤਾਂ ਨੂੰ ਧੂਹ ਕੇ ਲਿਆ ਰਹੇ ਹਨ।"

"ਓ ਭਾਈ! ਹੁਣ ਇਨ੍ਹਾਂ ਨੂੰ ਆਪਣੇ ਕੈਂਪ 'ਚ ਲਿਜਾਣਗੇ।"

"ਇਨ੍ਹਾਂ ਦਾ ਕੈਂਪ ਕਿੱਥੇ ਹੈ?"

"ਆਦਮਪੁਰ"

"ਕੀ ਉੱਥੇ ਇਨ੍ਹਾਂ ਦੀ ਮੱਲ੍ਹਮ-ਪੱਟੀ ਕਰਨਗੇ?"

"ਭੋਲਿਓ ਨੌਜਵਾਨੋ! ਮੱਲ੍ਹਮ-ਪੱਟੀ ਨੀਂ, ਇਨ੍ਹਾਂ ਦੀ ਪੋਰੀ-ਪੋਰੀ ਭੰਨਕੇ ਇਨ੍ਹਾਂ ਨੂੰ 'ਸੁਧਾਰ ਘਰ' 'ਚ ਸੁੱਟਣਗੇ ਤਾਂ ਕਿ ਇਨ੍ਹਾਂ ਨੂੰ ਪੁਲਸੀ ਤਾਕਤ ਤੇ 'ਕਾਨੂੰਨ' ਦੇ ਲੰਬੇ ਹੱਥਾਂ ਦਾ ਪਤਾ ਲੱਗ ਜਾਵੇ।"

"ਪਰ ਬਾਬਾ ਜੀ ਇਨ੍ਹਾਂ ਨੇ ਕੀਤਾ ਕੀ ਐ?"

"ਭਾਈ 'ਕੱਲ ਨੂੰ 'ਖਬਾਰਾਂ 'ਚ ਪੜ੍ਹ ਲਿਓ ਕਿ ਜਲਭੈ ਦੇ ਲੋਕਾਂ ਵੱਲੋਂ ਪੁਲਿਸ ਤੇ ਦੇਵੀ 'ਤੇ ਕਾਤਲਾਨਾ ਹਮਲਾ, ਕਾਨੂੰਨੀ ਕਾਰਵਾਈ 'ਚ ਦਖਲਅੰਦਾਜ਼ੀ, ਇਨ੍ਹੇ 'ਦੋਸ਼ੀ' ਗ੍ਰਿਫਤਾਰ, ਬਾਕੀਆਂ ਦੀ ਭਾਲ ਜਾਰੀ...ਅਧਿਕਾਰੀਆਂ ਦਾ ਬਿਆਨ ਹੋਵੇਗਾ ਕਿ ਕਿਸੇ ਨੂੰ ਕਨੂੰਨ ਹੱਥ 'ਚ ਨਹੀਂ ਲੈਣ ਦਿੱਤਾ ਜਾਵੇਗਾ।"

"ਪਰ ਬਾਬਾ ਇਹ ਤਾਂ ਸਾਰੇ ਘਰੋ-ਘਰੀ ਬੈਠੇ ਕੁੱਟੇ ਤੇ ਫੜ੍ਹੇ ਹਨ"

"ਬਾਬਾ ਜੀ ਔਹ ਦੇਖੋ...ਔਹ ਦੇਖੋ...ਇੱਕ ਨੌਜਵਾਨ ਤੇ **ਇੱਕ ਅਧਖੜ ਜਿਹੀ ਉਮਰ ਦਾ ਵਿਅਕਤੀ ਕਹਿੰਦੇ ਸੁਣਾਈ ਦਿੰਦੇ ਐ ਕਿ ਕਰਲੋ ਦੁਸ਼ਮਣੋ ਕੁਝ ਵੀ ਕਰਲੋ! ਅਸੀਂ ਈਨ ਨੀਂ ਮੰਨਣੀ!!"**

"ਓ ਭਾਈ ਬਸ, **ਇਹੀ ਅੰਕੁਰ ਹੈ ਕ੍ਰੋਧ ਦੀ ਜਵਾਲਾ ਦਾ। ਜਿਸ ਦਿਨ ਪੂਰਾ ਫੁੱਟ ਪਿਆ, ਉਸ ਦਿਨ ਇਨ੍ਹਾਂ ਜ਼ੁਲਮ ਦੇ ਨਾਸ ਹੋਣ ਦੀ ਕਹਾਣੀ ਤੁਰ ਪੈਣੀ ਹੈ।** ਨਾਲੇ ਔਹ ਦੇਖੋ ਮਰਦਾਂ-ਔਰਤਾਂ ਨੂੰ ਲਹੂ-ਲੁਹਾਣ ਹੋਇਆਂ-ਵਿਆਂ ਨੂੰ ਪਸ਼ੂਆਂ ਦੀ ਤਰ੍ਹਾਂ ਇਕੱਠੇ ਹੀ ਗੱਡੀਆਂ 'ਚ ਸੁੱਟ ਲਿਆ ਗਿਆ ਹੈ। ਬੂਹੇ ਚੌੜ-ਚਪੱਟ ਹਨ। ਹੁਣ ਇੱਥੋਂ ਚੱਲੀਏ। ਫੇਰ ਆਵਾਂਗੇ 'ਤੇ ਜੋ ਸਰਿਆ ਕਰਾਂਗੇ।

**ਇਹ ਕਿਉਂ ਵਾਪਰਿਐ?** ਜਲਭੈ ਪਿੰਡ ਦੀ ਸਰਬਜੀਤ ਕੌਰ ਉਰਫ ਸੂਰਜਾ ਦੇਵੀ ਨਾਮੀ ਔਰਤ ਅਰਦਾਸ ਰਾਹੀਂ ਜਾਂ ਹਵਾ ਵਿੱਚੋਂ ਹੀ ਦਵਾਈ ਦੇ ਕੇ ਮਰੀਜ਼ਾਂ ਦਾ ਇਲਾਜ ਕਰਨ ਦਾ ਦਾਅਵਾ ਕਰਦਿਆਂ ਲੁਕਮਾਨ ਹਕੀਮ ਬਣੀ ਹੋਈ ਹੈ। ਇਸ ਔਰਤ ਤੋਂ ਪਹਿਲਾਂ ਉਸਦਾ ਸਹੁਰਾ ਖੁਦ ਨੂੰ ਅਕਾਲ ਪੁਰਖ ਦਾ ਸੂਰਜ-ਤਾਰਾ ਦੱਸ ਕੇ ਲੋਕਾਂ ਨੂੰ ਮੂਰਖ ਬਣਾ ਕੇ ਥੋੜੀ-ਬਹੁਤ ਠੱਗੀ ਮਾਰਦਾ ਸੀ। ਪਰ ਉਸਦੀ ਮੌਤ ਤੋਂ ਬਾਅਦ ਸੂਰਜਾ, ਦੇਵੀ ਬਣ ਬੈਠੀ ਅਤੇ ਬਾਹਰਲੇ ਪਿੰਡ ਦੇ ਕੁਝ ਲੋਕਾਂ ਨਾਲ ਮਿਲਕੇ ਇਸ ਕੰਮ ਨੂੰ ਵਿਧੀਬੱਧ ਢੰਗ ਨਾਲ ਚਲਾਉਣ 'ਚ ਕਾਮਯਾਬ ਹੋ ਗਈ।

ਇਸਨੇ ਬਾਹਰਲੇ ਪਿੰਡ ਦੇ ਇੱਕ ਧਨਾਢ ਸਤਨਾਮ ਸਿੰਘ ਸਰਪੰਚ, ਪਿੰਡ ਬਹੁਦੀਨਪੁਰ,ਜੋ ਜਲਭੈ ਦੇ ਬਿਲਕੁਲ ਨਾਲ ਲਗਵਾਂ ਪਿੰਡ ਹੈ, ਨਾਲ ਗੱਠਜੋੜ ਬਣਾਇਆ। ਇਸ ਗੱਠਜੋੜ ਨੇ ਟੈਕਸੀ ਡਰਾਈਵਰਾਂ ਅਤੇ ਹੋਰ ਵਿਹਲੜਾਂ ਰਾਹੀਂ ਇਸ ਬੀਬੀ ਦਾ ਪ੍ਰਚਾਰ ਇਸ ਕਦਰ ਕਰ ਦਿੱਤਾ ਕਿ ਪਿੰਡ ਜਲਭੈ ਵਿਖੇ ਹਰ ਰੋਜ਼ ਤਕਰੀਬਨ 4 ਤੋਂ ਲੈ ਕੇ 5 ਹਜ਼ਾਰ ਦੇ ਕਰੀਬ ਲੋਕਾਂ ਦਾ ਆਉਣਾ-ਜਾਣਾ ਸ਼ੁਰੂ ਹੋ ਗਿਆ। ਜਦੋਂ ਸੂਰਜਾ ਦੇਵੀ ਦੀ ਇਹ ਦੁਕਾਨਦਾਰੀ ਪੂਰੀ ਚੱਲ ਨਿਕਲੀ ਤਾਂ ਉਸਨੇ ਆਪਣੇ ਨਾਲ-ਦਿਆਂ ਨੂੰ ਬਕਾਇਦਾ ਰੂਪ ਵਿੱਚ ਹਿੱਸਾ-ਪੱਤੀ ਦੇਣਾ ਸ਼ੁਰੂ ਕਰ ਦਿੱਤਾ।

ਜਦੋਂ ਰੋਜ਼ਾਨਾ ਇੰਨੀ ਵੱਡੀ ਭੀੜ ਪਿੰਡ 'ਚ ਰਹਿਣ ਲੱਗ ਪਈ ਤਾਂ ਪਿੰਡ ਦੇ ਆਦਮੀਆਂ ਦਾ ਬਾਹਰ ਕੰਮਾਂ-ਧੰਦਿਆਂ ਉੱਪਰ ਜਾਣਾ ਛੁੱਟ ਹੀ ਗਿਆ। ਕਿਉਂਕਿ ਵਿਹਲੜ ਲੋਕ ਪਿੰਡ 'ਚ ਰਹਿ ਜਾਂਦੀਆਂ ਧੀਆਂ-ਭੈਣਾਂ ਨੂੰ ਕੈਰੀ ਅੱਖ ਨਾਲ ਤੱਕਦੇ ਰਹਿੰਦੇ ਸਨ।

ਬਸ, ਇਹੋ-ਜਿਹੀਆਂ ਤਕਲੀਫਾਂ ਅਤੇ ਪ੍ਰੇਸ਼ਾਨੀਆਂ ਕਰਕੇ ਪਿੰਡ ਜਲਭੈ ਦੇ ਲੋਕ ਇਸ ਸੂਰਜਾ ਦੇਵੀ ਦੀ ਇਹ ਦੁਕਾਨ ਬੰਦ ਕਰਾਉਣ ਵੱਲ ਤੁਰੇ। ਉਨ੍ਹਾਂ ਨੇ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕੀਤਾ। ਸੁਸਾਇਟੀ ਵਾਲਿਆਂ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਕਿਸੇ ਦੇ ਘਰ ਨਹੀਂ ਜਾ ਸਕਦੇ। ਉਹ ਤਾਂ ਪਿੰਡ ਦੇ ਇਕੱਠ ਵਿੱਚ ਸੂਰਜਾ ਦੇਵੀ ਕੋਲ ਕਿਸੇ ਗੈਬੀ-ਸ਼ਕਤੀ ਦੇ ਪਾਖੰਡ ਨੂੰ ਚੈਲਿੰਜ ਕਰ ਸਕਦੇ ਹਨ। ਉਨ੍ਹਾਂ ਇਸ ਗੈਰ-ਕਾਨੂੰਨੀ ਧੰਦਾ ਬੰਦ ਕਰਵਾਉਣ ਲਈ ਪ੍ਰਸ਼ਾਸ਼ਨ ਨੂੰ ਮਿਲਕੇ ਕਾਨੂੰਨੀ ਤੌਰ 'ਤੇ ਹੀ ਚੱਲਣ ਦੀ ਰਾਇ ਦਿੱਤੀ। ਉਨ੍ਹਾਂ ਕਿਹਾ ਕਿ ਉਹ ਪ੍ਰਸ਼ਾਸ਼ਨ ਕੋਲ ਪਿੰਡ ਵਾਸੀਆਂ ਦਾ ਸਾਥ ਦੇਣਗੇ।

**ਮਸਲਾ ਪ੍ਰਸ਼ਾਸ਼ਨ ਕੋਲ:** ਪਿੰਡ ਵਾਸੀ, ਸੁਸਾਇਟੀ ਮੈਂਬਰ ਅਤੇ ਹੋਰ ਅਗਾਂਹਵਧੂ ਲੋਕ ਵਾਰ ਵਾਰ ਡਿਪਟੀ ਕਮਿਸ਼ਨਰ ਅਤੇ ਐਸ.ਐਸ.ਪੀ., ਜਲੰਧਰ ਨੂੰ ਮਿਲਦੇ ਰਹੇ। ਪਿੰਡ ਵਾਸੀਆਂ ਨੇ ਡੀ.ਸੀ.ਦਫਤਰ ਅੱਗੇ ਧਰਨਾ ਦਿੱਤਾ, ਚੱਕਾ ਜਾਮ ਕੀਤਾ। ਪ੍ਰੈਸ ਵਿੱਚ ਮਸਲਾ ਪੂਰਾ ਜ਼ੋਰ ਨਾਲ ਉਭਾਰਿਆ ਗਿਆ। ਗੱਲ ਮੁਕਾਓ, ਇਸ ਮਸਲੇ ਨੂੰ ਹੱਲ ਕਰਵਾਉਣ ਲਈ ਪਿੰਡ ਵਾਸੀਆਂ ਅਤੇ ਹੋਰ ਜਥੇਬੰਦੀਆਂ ਨੇ ਹਰ ਉਪਰਾਲਾ ਕੀਤਾ।

**ਪ੍ਰਸ਼ਾਸ਼ਨ ਦਾ ਹਾਸੋਹੀਣੇ ਬਹਾਨੇ:** ਦੋਨੋਂ ਜ਼ਿਲਾ ਅਧਿਕਾਰੀਆਂ ਨੇ ਸਾਫ ਤੌਰ 'ਤੇ ਇਹ ਕਿਹਾ ਕਿ ਅਜਿਹਾ ਕੋਈ ਕਾਨੂੰਨ ਹੀ ਨਹੀਂ ਕਿ ਸੂਰਜਾ ਦੇਵੀ ਨੂੰ ਰੋਕਿਆ ਜਾ ਸਕੇ। ਉਨ੍ਹਾਂ ਨੇ ਅੱਗੋਂ ਪਿੰਡ ਵਾਸੀਆਂ ਨੂੰ ਕਾਨੂੰਨ ਦੱਸਣ ਲਈ ਕਿਹਾ। ਪੇਂਡੂ ਲੋਕਾਂ ਤੋਂ ਕਾਨੂੰਨ ਦੀ ਵਾਕਫੀ ਮੰਗਣੀ ਆਈ. ਏ.ਐਸ. ਤੇ ਆਈ.ਪੀ.ਐਸ. ਅਧਿਕਾਰੀ ਲਈ ਨਾ ਤਾਂ ਉੱਚਿਤ ਹੈ, ਨਾ ਹੀ ਇਨ੍ਹਾਂ ਰੈਂਕਾਂ ਦੀ ਸ਼ੋਭਾ ਵਧਾਉਂਦਾ ਹੈ। ਖੈਰ...।

ਫਿਰ ਵੀ ਪਿੰਡ ਵਾਸੀਆਂ ਨੇ ਉਨ੍ਹਾਂ ਨੂੰ ਮੈਜ਼ਿਕ ਰੈਮੀਡੀਜ਼ ਐਕਟ, 1954 ਦੀ ਧਾਰਾ 5 ਦਾ ਹਵਾਲਾ ਪੇਸ਼ ਕੀਤਾ ਪਰ ਐਸ.ਐਸ.ਪੀ. ਨੇ ਪੰਜਾਬੀ 'ਚ ਸ਼ਬਦ 'ਇਸ਼ਤਿਹਾਰਬਾਜ਼ੀ' ਦਾ ਅਰਥ ਪੋਸਟਰਾਂ ਵਾਲੀ ਇਸ਼ਤਿਹਾਰਬਾਜ਼ੀ ਦਰਸਾਕੇ ਟਰਕਾਉਣਾ ਚਾਹਿਆ। ਪਰ ਉਸਨੂੰ ਇਸ਼ਤਿਹਾਰਬਾਜ਼ੀ ਬਾਰੇ ਧਾਰਾ 2 ਦਿਖਾਈ ਗਈ ਜਿਸ ਵਿੱਚ "ਇਸ਼ਤਿਹਾਰਬਾਜ਼ੀ" ਦੀ ਵਿਆਖਿਆ ਇਉਂ ਹੈ:

ੳ) 'ਮਸ਼ਹੂਰੀ' ਵਿੱਚ ਕੋਈ ਵੀ ਸੂਚਨਾ, ਗਸ਼ਤੀ ਪੱਤਰ, ਚੇਪੀ, ਵਲੇਟਣ ਵਾਲਾ ਕਾਗਜ਼, ਜਾਂ ਹੋਰ ਦਸਤਾਵੇਜ਼, ਜ਼ਬਾਨੀ ਘੋਸ਼ਣਾ, ਰੋਸ਼ਨੀ, ਅਵਾਜ਼, ਜਾਂ ਧੂੰਏ ਨਾਲ ਜ਼ਾਹਰ ਕੀਤੀ ਘੋਸ਼ਣਾ ਆ ਜਾਂਦੇ ਹਨ।

ਪਰ ਐਸ.ਐਸ.ਪੀ. ਨਾ ਮੰਨਿਆ। ਫਿਰ ਉਸਨੂੰ ਕਿਹਾ ਗਿਆ ਕਿ ਸੂਰਜਾ ਦੇਵੀ ਕੋਈ ਰਜਿਸਟਰਡ ਮੈਡੀਕਲ ਪਰੈਕਟੀਸ਼ਨਰ ਨਹੀਂ ਹੈ ਅਤੇ ਇਸ ਸਬੰਧੀ ਇਸੇ ਕਾਨੂੰਨ ਦੀ ਧਾਰਾ 2 ਦਾ (ਏ) ਦਾ ਹਵਾਲਾ ਦਿੱਤਾ ਗਿਆ, ਜੋ ਇਸ ਤਰ੍ਹਾਂ ਹੈ:



(i) ਜਿਸ ਕੋਲ ਮੈਜਿਕ ਰੈਮਡੀਜ਼ ਐਕਟ, 1954 ਦੀ ਅਨੁਸੂਚੀ ਵਿੱਚ ਤਹਿਰੀਰ ਕੀਤੇ ਭਾਰਤੀ ਮੈਡੀਕਲ ਡਿਗਰੀਜ਼ ਐਕਟ, 1916 ਦੀ ਧਾਰਾ 3 ਦੇ ਤਹਿਤ ਕਿਸੇ ਯੋਗ ਅਥਾਰਟੀ ਵੱਲੋਂ ਯੋਗਤਾ ਸਰਟੀਫਿਕੇਟ ਜਾਰੀ ਕੀਤਾ ਹੋਵੇ।

ਫਿਰ ਐਸ.ਐਸ.ਪੀ. ਕਹਿੰਦਾ ਕਿਸੇ ਨੂੰ ਕਿਸੇ ਦੇ ਘਰ ਜਾਣੋਂ ਕਿਵੇਂ ਰੋਕਿਆ ਜਾ ਸਕਦੈ? ਹੁਣ ਜੇਕਰ ਐਸ.ਐਸ.ਪੀ. ਦੀ ਇਹ ਦਲੀਲ ਦੇਖਣੀ ਹੋਵੇ ਤਾਂ ਫਿਰ ਦੇਹ-ਵਪਾਰ ਦੇ ਘਰੇ ਚੱਲਣ ਵਾਲਿਆਂ ਅੱਡਿਆਂ 'ਤੇ ਪੁਲਸ ਛਾਪੇ ਕਿਵੇਂ ਮਾਰਦੀ ਹੈ? ਪਰ ਉਹ ਤਾਂ ਇਉਂ ਅੜਿਆ ਹੋਇਆ ਸੀ ਜਿਵੇਂ ਕੋਈ ਕਹਿ ਰਿਹਾ ਹੋਵੇ ਕਿ ਸਹੇ ਦੀਆਂ ਤਿੰਨ ਟੰਗਾਂ ਹੀ ਹੁੰਦੀਆਂ, ਚੌਥੀ ਹੁੰਦੀ ਹੀ ਨਹੀਂ। ਭਲਾਂ, ਫਿਰ ਤੁਸੀਂ ਉਸਨੂੰ ਕਿਵੇਂ ਮਨਾਉਗੇ? ਇਸ ਲਈ ਐਸ.ਐਸ.ਪੀ. ਨਾ ਮੰਨਿਆ, ਨਾ ਮੰਨਣਾ ਸੀ, ਸੂਰਜਾ ਦੇਵੀ ਦੀ ਦੁਕਾਨ ਚਾਲੂ ਰਹੀ।

**ਤਰਕਸ਼ੀਲ ਪ੍ਰੋਗਰਾਮ:** ਕੋਈ ਗੱਲ ਰਾਹ ਨਾ ਪੈਂਦਿਆਂ ਦੇਖ ਪਿੰਡ ਵਾਸੀਆਂ ਨੇ ਤਰਕਸ਼ੀਲ ਪ੍ਰੋਗਰਾਮ ਕਰਵਾਉਣਾ ਚਾਹਿਆ। ਇਸਦੀ ਮੰਨਜ਼ੂਰੀ ਲਈ ਦਰਖਾਸਤ ਦਿੱਤੀ ਗਈ। ਜਿਹੜਾ ਪ੍ਰਸ਼ਾਸ਼ਨ ਪਹਿਲਾਂ ਗੱਲ ਗੱਲ 'ਤੇ ਪਿੰਡ ਵਾਸੀਆਂ ਤੋਂ ਕਾਨੂੰਨ ਪੁੱਛਦਾ ਸੀ, ਉਸਨੂੰ ਹੁਣ ਸਾਰੇ ਕਾਨੂੰਨ ਵਰਤਣੇ ਵੀ ਆ ਗਏ। ਉਸਨੇ ਆਪਣੇ 'ਕਾਨੂੰਨੀ' ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਮੰਨਜ਼ੂਰੀ ਰੱਦ ਕਰਕੇ ਪ੍ਰੋਗਰਾਮ ਵਾਲੇ ਦਿਨ ਥਾਣੇਦਾਰ ਰਾਹੀਂ ਪਿੰਡ ਵਾਸੀਆਂ ਨੂੰ ਫੈਕਸ ਭੇਜ ਦਿੱਤੀ। ਪਰ ਪਿੰਡ ਵਾਲੇ ਵੀ ਹੁਣ "ਜੋ ਹੋਊ ਸੋ ਦੇਖੀ ਜਾਊ" ਦੀ ਨੀਤੀ 'ਤੇ ਚੱਲ ਪਏ ਸਨ। ਇਸ ਲਈ ਪ੍ਰੋਗਰਾਮ ਕੀਤਾ ਗਿਆ। ਸਾਰੇ ਪਿੰਡ ਦੇ ਬੱਚਿਆਂ, ਔਰਤਾਂ ਤੋਂ ਲੈ ਕੇ ਨੌਜਵਾਨਾਂ ਅਤੇ ਬੁੱਢਿਆਂ ਨੇ ਇਸ ਪ੍ਰੋਗਰਾਮ ਵਿੱਚ ਭਾਗ ਲਿਆ। ਪ੍ਰੋਗਰਾਮ ਵਿੱਚ ਸਟੇਜ ਤੋਂ ਐਲਾਨ ਕੀਤਾ ਗਿਆ ਕਿ ਜੇਕਰ ਸੂਰਜਾ ਦੇਵੀ ਕੋਲ ਕੋਈ ਸ਼ਕਤੀ ਹੈ ਤਾਂ ਉਹ ਸੁਸਾਇਟੀ ਵੱਲੋਂ ਭੇਜੇ ਪੰਜ ਮਰੀਜ਼ਾਂ ਨੂੰ ਠੀਕ ਕਰਕੇ ਪੰਜ ਲੱਖ ਦਾ ਇਨਾਮ ਜਿੱਤ ਸਕਦੀ ਹੈ। ਉਹ ਤਾਂ ਫਿਰ ਹੀ ਆਉਂਦੀ, ਜੇ ਪੱਲੇ ਕੁੱਝ ਹੁੰਦਾ। ਉਹ ਨਾ ਉਸ ਵਕਤ ਆਈ ਅਤੇ ਨਾ ਹੀ ਬਾਅਦ ਵਿੱਚ।

**ਲੋਕ ਮੁੜ ਪ੍ਰਸ਼ਾਸ਼ਨ ਕੋਲ:** ਪਿੰਡ ਵਾਸੀ, ਸੁਸਾਇਟੀ ਨੂੰ ਨਾਲ ਲੈ ਕੇ ਫੇਰ ਪ੍ਰਸ਼ਾਸ਼ਨ ਕੋਲ ਗਏ ਪਰ ਪ੍ਰਸ਼ਾਸ਼ਨ ਨਾ ਮਾਨੂੰ ਦੀ ਰੱਟ ਲਗਾਉਂਦਾ ਰਿਹਾ। ਇਸ ਤਰ੍ਹਾਂ ਕਈ ਮਹੀਨੇ ਲੰਘ ਗਏ। ਲੋਕਾਂ 'ਚ ਗੁੱਸਾ ਤਾਂ ਭਾਵੇਂ ਵਧਦਾ ਗਿਆ ਪਰ ਉਹ ਕਾਨੂੰਨੀ ਦਾਇਰੇ 'ਚ ਰਹੇ।

ਇਸੇ ਸਮੇਂ ਦੌਰਾਨ ਕੁੱਝ ਸਿੱਖ ਜਗਤ ਦੇ ਖਾਲਸੇ ਡੀ.ਸੀ.ਨੂੰ ਮਿਲੇ ਅਤੇ ਉਨ੍ਹਾਂ ਮੰਗ-ਪੱਤਰ ਦੇ ਕੇ ਕਿਹਾ ਕਿ ਸੂਰਜਾ ਦੇਵੀ ਦਾ ਇਹ ਢਕਵੰਜ ਬੰਦ ਕਰਾਇਆ ਜਾਵੇ। ਉਨ੍ਹਾਂ ਅਲਟੀਮੇਟਮ ਦਿੱਤਾ ਕਿ ਅੱਠ ਦਿਨਾਂ ਦੇ ਅੰਦਰ ਅੰਦਰ ਇਹ ਬੰਦ ਨਾ ਕਰਾਇਆ ਤਾਂ ਉਹ ਆਪ ਬੰਦ ਕਰਵਾ ਦੇਣਗੇ। ਇਹ ਮੈਮੋਰੈਂਡਮ ਉਨ੍ਹਾਂ 20 ਜੁਲਾਈ ਨੂੰ ਦਿੱਤਾ ਭਾਵ ਉਨ੍ਹਾਂ ਦੇ ਅਲਟੀਮੇਟਮ ਦੀ ਤਾਰੀਖ 29 ਜੁਲਾਈ ਸੀ।

**29 ਜੁਲਾਈ ਦਾ ਦਿਨ:** 29 ਜੁਲਾਈ ਨੂੰ ਸੂਰਜਾ ਦੇਵੀ ਦੇ ਇੱਕ ਚੇਲੇ ਨੇ ਪਿੰਡ ਦੇ ਇੱਕ ਨੌਜਵਾਨ ਦੇ ਮੱਥੇ 'ਤੇ ਕਿਰਪਾਨ ਮਾਰਕੇ ਫੱਟੜ ਕਰ ਦਿੱਤਾ। ਕਿਉਂਕਿ ਪਿੰਡ ਦੀ ਜ਼ਿਆਦਾਤਰ ਆਬਾਦੀ ਦਲਿਤਾਂ ਦੀ ਹੈ, ਇਸ ਲਈ ਮਰਦ ਦਿਹਾੜੀ ਆਦਿ 'ਤੇ ਗਏ ਹੋਏ ਸਨ। ਪਿੰਡ ਵਿੱਚ ਜੋ ਵੀ ਮਰਦ ਸਨ ਉਨ੍ਹਾਂ ਨੇ ਫੱਟੜ ਨੌਜਵਾਨ ਨੂੰ ਹਸਪਤਾਲ ਦਾਖਲ ਕਰਵਾਇਆ। ਇੰਨੇ ਨੂੰ ਕਾਨੂੰਨ ਦੇ ਰਖਵਾਲੇ ਪੁਲਿਸ ਵਾਲੇ ਵੀ ਆ ਗਏ।

ਪੁਲਿਸ ਨੇ ਆਪਣੀ 'ਪੁਲਸੀ' ਅੱਖ ਨਾਲ ਭਾਂਪ ਲਿਆ ਕਿ ਕਿਤੇ ਇਹ ਸਾਰਾ ਇਕੱਠ ਗੁੱਸੇ ਵਿੱਚ ਸੂਰਜਾ ਦੇਵੀ ਦੇ ਮਕਾਨ 'ਤੇ ਨਾ ਜਾਵੇ, ਪੁਲਿਸ ਵਾਲੇ ਉਸਦੇ ਮਕਾਨ 'ਤੇ ਡਿਊਟੀ 'ਤੇ ਤਾਇਨਾਤ ਹੋ ਗਏ। ਉਸ ਦੀ ਰਖਵਾਲੀ ਕਰਨ ਲੱਗੇ। ਪਿੰਡ ਦੀਆਂ ਔਰਤਾਂ ਵੀ ਉੱਥੇ ਜਾ ਵੜੀਆਂ, ਕੁੱਝ ਬੱਚੇ ਅਤੇ ਬਜ਼ੁਰਗ ਵੀ ਕੁੱਝ ਕੁ ਨੌਜਵਾਨ ਵੀ। ਸਾਰੇ ਪੁਲਿਸ ਸਾਹਮਣੇ ਸੂਰਜਾ ਦੇਵੀ ਦਾ ਸਿਆਪਾ ਕਰਨ ਲੱਗੇ। ਕਹਿਣ ਲੱਗੇ ਕਿ ਇਸੇ ਨੇ ਆਪਣੇ ਚੇਲੇ ਤੋਂ ਸਾਡੇ ਮੁੰਡੇ ਦੇ ਕਿਰਪਾਨ ਮਰਵਾਈ ਹੈ,ਇਸ ਨੂੰ ਗ੍ਰਿਫਤਾਰ ਕਰੋ। ਘਰ ਦੀ ਚਾਰ-ਦੀਵਾਰੀ ਅੰਦਰ ਰਹਿਣ ਜਾਂ ਮਾੜੀ-ਮੋਟੀ ਦਿਹਾੜੀ ਕਰਕੇ ਬੱਚੇ ਪਾਲਣ ਵਾਲੀਆਂ ਔਰਤਾਂ ਨੂੰ ਕੀ ਪਤਾ ਸੀ ਕਿ ਇਹ ਉਸਦੇ ਬਚਾਅ ਲਈ ਆਏ ਹਨ।

ਪੁਲਿਸ ਨੇ ਸੂਰਜਾ ਦੇਵੀ ਦੇ ਚੇਲੇ ਨੂੰ ਫੜਨ ਦੀ ਬਜਾਇ ਤਰਕਸ਼ੀਲ ਪ੍ਰੋਗਰਾਮ ਕਰਵਾਉਣ 'ਚ ਸਰਗਰਮ ਇੱਕ ਵਿਅਕਤੀ ਨੂੰ ਹੀ ਗ੍ਰਿਫਤਾਰ ਕਰਨ ਦੀ ਕੋਸ਼ਿਸ਼ ਕੀਤੀ। ਪਿੰਡ ਵਾਲਿਆਂ ਪੁਲਿਸ ਨੂੰ ਇਉਂ ਨਾ ਕਰਨ ਦੀ ਬੇਨਤੀ ਕੀਤੀ। ਪਰ ਉਨ੍ਹਾਂ ਠੁਕਰਾ ਦਿੱਤੀ। ਇਸ 'ਤੇ ਪਿੰਡ ਵਾਸੀਆਂ ਦਾ ਗੁੱਸਾ ਹੋਰ ਵਧ ਗਿਆ। ਇੰਨੇ ਨੂੰ ਪੁਲਿਸ ਨੇ ਉਸ ਵਿਅਕਤੀ ਨੂੰ ਜਬਰਦਸਤੀ ਲਿਜਾਣਾ ਚਾਹਿਆ ਤਾਂ ਔਰਤਾਂ ਅੱਗੇ ਹੋ ਗਈਆਂ। ਪੁਲਿਸ ਨੇ ਅੱਗਾ ਦੇਖਿਆ ਨਾ ਪਿੱਛਾ, ਪਿੱਛੇ ਧੱਕਣ ਦੇ ਬਹਾਨੇ ਸ਼ਰਾਰਤੀ ਤਰੀਕੇ ਨਾਲ ਔਰਤਾਂ ਨਾਲ ਧੱਕਾ-ਮੁੱਕੀ ਕਰਨ ਲੱਗੇ। ਪਰ ਫਿਰ ਵੀ ਪਿੰਡ ਵਾਲਿਆਂ ਨੇ ਪੁਲਿਸ ਨੂੰ ਉਹ ਵਿਅਕਤੀ ਲਿਜਾਣ ਨਾ ਦਿੱਤਾ। ਪੁਲਿਸ ਫਿਰ ਸੂਰਜਾ ਦੇਵੀ ਦੇ ਮਕਾਨ ਦੀ ਰਾਖੀ 'ਤੇ ਤਾਇਨਾਤ ਹੋ ਗਈ।

ਕਿਉਂਕਿ ਇਹ 29 ਤਾਰੀਖ ਸੀ। ਬਸ, ਇੰਨੇ ਨੂੰ ਹੀ ਖਾਲਸੇ ਆ ਗਏ। ਉਹ ਨਾਹਰੇ ਗੁੰਜਾਉਂਦੇ ਹੋਏ ਆਏ। ਉਨ੍ਹਾਂ ਕਿਰਪਾਨਾਂ ਸੂਤੀਆਂ ਹੋਈਆਂ ਸਨ। ਫਿਰ ਕੀ ਸੀ? ਕਾਨੂੰਨ ਦੀ ਅਤੇ ਸੂਰਜਾ ਦੇਵੀ ਦੀ ਰਖਵਾਲੀ ਲਈ ਖੜੀ ਪੁਲਿਸ ਫੋਰਸ ਇਸ ਤਰ੍ਹਾਂ ਇੱਕ ਲਾਈਨ ਬਣਾ ਕੇ ਖੜ ਗਈ ਜਿਵੇਂ ਵਿਦਿਆਰਥੀ ਪ੍ਰੇਅਰ ਵੇਲੇ ਖੜ੍ਹਦੇ ਹਨ। ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਅੰਮ੍ਰਿਤਧਾਰੀ ਸਿੱਖਾਂ ਦੀ ਖੜਕੈਂਤੀ ਕੀਤੀ ਕਿ ਉਹ ਇਸ ਅਖੌਤੀ ਦੇਵੀ ਦੇ ਕਿਉਂ ਆਏ ਹਨ ਜਦੋਂ ਕਿ ਉਹ ਸਿੱਖ ਧਰਮ ਦੇ ਅੰਮ੍ਰਿਤਧਾਰੀ ਸਿੰਘ ਹਨ। ਇਸ 'ਤੇ ਸਾਰੇ ਮਰੀਜ਼ ਚਲੇ ਗਏ। ਫਿਰ ਉਨ੍ਹਾਂ ਸੂਰਜਾ ਦੇਵੀ ਦੀ ਖੜਕੈਂਤੀ ਕਰ ਦਿੱਤੀ, ਉਸਦੇ ਮਕਾਨ ਦਾ ਸਮਾਨ ਭੰਨ-ਤੋੜ ਦਿੱਤਾ। ਇਹ ਸਭ ਕੁੱਝ ਕਰਕੇ ਉਹ ਆਰਾਮ ਨਾਲ ਗੱਡੀਆਂ 'ਤੇ ਬੈਠੇ ਅਤੇ ਚਲੇ ਗਏ।

ਬਸ, ਉਨ੍ਹਾਂ ਦੇ ਜਾਣ ਦੀ ਦੇਰ ਸੀ ਕਿ ਪੁਲਿਸ ਵਾਲੇ ਫਿਰ ਸ਼ੀਂਹ ਬਣ ਗਏ। ਉਨ੍ਹਾਂ ਨੇ ਉੱਥੋਂ ਔਰਤਾਂ ਅਤੇ ਮਰਦਾਂ ਅਤੇ ਛੋਟੇ-ਛੋਟੇ ਬੱਚਿਆਂ ਤੱਕ ਨੂੰ ਭਜਾ ਦਿੱਤਾ ਅਤੇ ਸੂਰਜਾ ਦੇਵੀ ਅਤੇ ਉਸਦੇ ਚੇਲੇ ਨੂੰ ਹਸਪਤਾਲ ਦਾਖਲ ਕਰਵਾ ਦਿੱਤਾ।

ਉਸਤੋਂ ਬਾਅਦ ਪੁਲਿਸ ਨੇ "ਜਲਭੈ ਦੀ ਜੰਗ" ਦੀ ਤਿਆਰੀ ਕਰਕੇ 'ਜੰਗ' ਕੀਤੀ ਜਿਸਦਾ ਵਰਨਣ ਪਹਿਲਾਂ ਕੀਤਾ ਜਾ ਚੁੱਕਿਆ ਹੈ।

**ਅਗਲੀ ਕੜੀ:** ਇਸ ਸਾਰੇ ਪੁਲਸੀ ਕਹਿਰ ਤੋਂ ਤ੍ਰਹੇ ਕੋਈ 15-16 ਮਰਦ ਤਾਂ ਪਿੰਡੋਂ ਹੀ ਭੱਜ ਗਏ। ਇੱਕ ਮਰੀਜ਼ ਵਿਅਕਤੀ ਘਰ ਵਿੱਚ ਇਕੱਲਾ ਸੀ। ਉਹ ਕਹਿਰ ਤੋਂ ਇੰਨਾ ਸਹਿਮਿਆ ਕਿ ਦਮ ਤੋੜ ਗਿਆ। ਇਸ 'ਤੇ ਕਾਨੂੰਨ, ਕਾਨੂੰਨ ਨੂੰ ਲਾਗੂ ਕਰਨ ਵਾਲੇ ਫੌਰੀ ਹਰਕਤ 'ਚ ਆਏ। ਉਸਦੇ ਵਾਰਸਾਂ ਨੂੰ ਪੋਸਟ ਮਾਰਟਮ ਨਹੀਂ ਕਰਵਾਉਣ ਦਿੱਤਾ। ਪਰਿਵਾਰ ਵਾਲਿਆਂ ਤੋਂ ਲਿਖਵਾ ਵੀ ਲਿਆ ਕਿ ਉਹ ਕੁਦਰਤੀ ਮੌਤ ਮਰਿਆ ਹੈ (ਜਿਵੇਂ ਅੱਗੇ ਹਰ ਕੁਦਰਤੀ ਮੌਤ ਬਾਰੇ ਇਹ ਲਿਖਵਾ ਕੇ ਹੀ ਲੈਂਦੇ ਹੋਣ)। ਕਾਨੂੰਨ ਤਾਂ ਕਾਨੂੰਨ ਹੈ ਨਾ! ਪਹਿਲਾਂ ਦੇਖੇ ਕਾਨੂੰਨ ਦੇ ਖੌਫਨਾਕ ਚਿਹਰੇ ਤੋਂ ਡਰਿਆ ਪਰਿਵਾਰ ਕਾਨੂੰਨ ਦਾ ਗੈਰ-ਕਾਨੂੰਨੀ ਕਹਿਣਾ ਮੰਨ ਗਿਆ ਅਤੇ ਮ੍ਰਿਤਕ ਦੇਹ ਦਾ ਸਸਕਾਰ ਕਰ ਦਿੱਤਾ। ਇਸ ਤਰ੍ਹਾਂ ਕਾਨੂੰਨ ਆਪਣੀ ਪੂਰੀ 'ਕਾਨੂੰਨੀ ਤਾਕਤ' ਨਾਲ 'ਕਾਨੂੰਨੀ ਲਿਖਤ' ਲੈ ਕੇ ਥਾਣੇ ਚਲਾ ਗਿਆ।

ਫਿਰ ਪੁਲਿਸ ਨੇ ਥਾਣੇ ਅੰਦਰ ਆਪਣੇ ਅਤੇ ਸੂਰਜਾ ਦੇਵੀ ਦੇ ਦੋ 'ਖਾਸ' ਆਦਮੀਆਂ ਸਾਹਮਣੇ ਸ਼ਰਾਬ ਦੇ ਨਸ਼ੇ ਵਿੱਚ ਧੁੱਤ ਹੋ ਕੇ ਫੜੇ ਗਏ ਜਲਭੈ ਦੇ ਸਾਰੇ ਮਰਦਾਂ ਤੇ ਔਰਤਾਂ (10 ਮਰਦਾਂ ਅਤੇ 4 ਔਰਤਾਂ) ਦੀ ਸਾਰੀ ਰਾਤ ਅੰਨੇਵਾਹ ਕੁੱਟ-ਮਾਰ ਕੀਤੀ ਗਈ।

**ਪ੍ਰਸ਼ਾਸ਼ਨ ਸੂਰਜਾ ਦੇਵੀ ਦੀ ਪਿੱਠ 'ਤੇ ਕਿਉਂ?** ਜੀਵਨ ਵਿੱਚ ਕੁੱਝ ਅਜਿਹੇ ਮਾਮਲੇ ਹੁੰਦੇ ਹਨ ਜਿੰਨਾਂ ਦੇ ਸਿੱਧੇ ਸਬੂਤ ਨਹੀਂ ਹੁੰਦੇ। ਉਨ੍ਹਾਂ ਮਾਮਲਿਆਂ ਵਿੱਚ ਮੌਕੇ ਦੀ ਗਵਾਹੀ (Circumstancial Evidence) ਨੂੰ ਆਧਾਰ ਬਣਾਕੇ ਨਿਰਣਾ ਕੀਤਾ ਜਾਂਦਾ ਹੈ। ਇਹ ਗਵਾਹੀ ਵਿਅਕਤੀ ਦੇ ਜ਼ਬਾਨੀ ਨਹੀਂ ਬਲਕਿ ਮੌਕੇ ਦੇ ਹਾਲਤਾਂ ਤੋਂ ਜੋ ਕੁੱਝ ਸਾਹਮਣੇ ਆਉਂਦਾ ਹੈ ਉਸ 'ਤੇ ਆਧਾਰਤ ਹੁੰਦੀ ਹੈ। ਕਾਨੂੰਨ ਵਿੱਚ ਵੀ ਇਨ੍ਹਾਂ ਗਵਾਹੀਆਂ ਨੂੰ ਪੂਰਾ ਵਜ਼ਨ ਦਿੱਤਾ ਜਾਂਦਾ ਹੈ।

ਪੰਜਾਬੀ ਟ੍ਰਿਬਿਊਨ ਨੇ ਪੰਜਾਬ ਸਰਕਾਰ ਤੋਂ ਅਧਿਕਾਰਤ ਤੌਰ 'ਤੇ ਸੂਚਨਾ ਲੈ ਕੇ 7 ਅਗਸਤ, 2007, ਨੂੰ ਇੱਕ ਰਿਪੋਰਟ ਪ੍ਰਕਾਸ਼ਿਤ ਕੀਤੀ ਹੈ। ਇਸ ਵਿੱਚ ਲਿਖਿਆ ਗਿਆ ਹੈ ਕਿ, "ਪੰਜਾਬ ਪੁਲੀਸ ਵਿੱਚ ਏ.ਐਸ.ਆਈ. ਤੋਂ ਲੈ ਕੇ ਡੀ.ਜੀ.ਪੀ. ਪੱਧਰ ਤੱਕ ਦੇ ਅਧਿਕਾਰੀ ਧੱਕੇਸ਼ਾਹੀ, ਧੋਖਾਧੜੀ, ਹੇਰਾਫੇਰੀ, ਰਿਸ਼ਵਤਖੋਰੀ ਜਿਹੇ ਅਪਰਾਧਾਂ 'ਚ ਹੀ ਨਹੀਂ ਫਸੇ ਹੋਏ ਸਗੋਂ ਪੁਲੀਸ ਵਾਲੇ ਹੁਣ ਸੰਗੀਨ ਮੰਨੇ ਜਾਣ ਵਾਲੇ ਅਪਰਾਧਾਂ ਜਿਵੇਂ ਕਤਲ, ਅਗਵਾ, ਨਸ਼ੀਲੇ ਪਦਾਰਥਾਂ ਦੀ ਸਮਗਲਿੰਗ ਅਤੇ ਹਵਾਲਾ ਤੱਕ ਜਿਹੇ ਮਾਮਲਿਆਂ 'ਚ ਉਲਝੇ ਹੋਏ ਹਨ।" ਸੋ ਚਿੜੀ ਦੇ ਪੌਂਚੇ ਜਿੱਡੇ ਸੂਬੇ ਅੰਦਰ ਪੁਲਿਸ ਅਧਿਕਾਰੀਆਂ ਅਤੇ ਮੁਲਾਜ਼ਮਾਂ ਦਾ ਤਰ੍ਹਾਂ ਤਰ੍ਹਾਂ ਦੇ 434 ਕੇਸਾਂ ਵਿੱਚ ਉਲਝੇ ਹੋਣਾ ਪੰਜਾਬ ਪੁਲਿਸ ਦੇ ਚਰਿੱਤਰ 'ਤੇ ਸਵਾਲੀਆ ਨਿਸ਼ਾਨ ਲਗਾਉਂਦਾ ਹੈ। ਇਸ ਤਰ੍ਹਾਂ ਦੇ ਮਾਹੌਲ ਅੰਦਰ ਜਲੰਧਰ ਦੇ ਅਧਿਕਾਰੀਆਂ ਦੇ ਸੂਰਜਾ ਦੇਵੀ ਦੀ ਪਿੱਠ 'ਤੇ ਨੰਗੇ-ਚਿੱਟੇ ਰੂਪ ਵਿੱਚ ਖੜ੍ਹਨਾ ਆਪਣੇ ਆਪ ਵਿੱਚ ਇੱਕ ਕਿਸਮ ਦੀ ਮੌਕੇ ਦੀ ਗਵਾਹੀ ਹੀ ਬਣਦੀ ਹੈ ਕਿ ਸੂਰਜਾ ਦੇਵੀ ਨੂੰ ਹੁੰਦੀ ਕਮਾਈ 'ਚੋਂ ਕੁੱਝ ਨਾ ਕੁੱਝ ਭੇਂਟਾ ਲਾਜ਼ਮੀ ਹੀ ਇਨ੍ਹਾਂ ਨੂੰ ਜਾਂਦੀ ਹੋਵੇਗੀ। ਇਸ ਮੌਕੇ ਦੀ ਗਵਾਹੀ ਦਾ ਇੱਕ ਅਸਿੱਧਾ ਸਬੂਤ ਵੀ ਹੈ। ਉਹ ਇਉਂ ਕਿ ਜਦੋਂ ਪਿੰਡ ਵਾਸੀਆਂ ਦਾ ਇੱਕ ਵਫਦ ਡੀ.ਐਸ.ਪੀ. ਨੂੰ ਮਿਲਿਆ ਤਾਂ ਉਸਨੇ ਕਿਹਾ ਕਿ ਜਿਹੜੇ ਅਰਵਿੰਦ ਠਾਕੁਰ ਨੇ ਪੰਜਾਬ ਮਨੁੱਖੀ ਅਧਿਕਾਰ ਕਮਿਸ਼ਨ ਕੋਲ ਪੁਲਿਸ ਖਿਲਾਫ ਸ਼ਿਕਾਇਤ ਦਰਜ ਕਰਵਾਈ ਹੈ, ਉਸਨੂੰ ਲੋਕਾਂ ਨਾਲ ਕੋਈ ਹਮਦਰਦੀ ਨਹੀਂ। ਉਸਨੇ ਕਿਹਾ ਕਿ ਅਰਵਿੰਦ ਠਾਕੁਰ ਨੇ ਸੂਰਜਾ ਦੇਵੀ ਤੋਂ ਪੰਜ ਲੱਖ ਮੰਗਿਆ ਸੀ ਤੇ ਇੱਕ ਲੱਖ ਵਿੱਚ ਸੌਦਾ ਤੈਅ ਹੋ ਗਿਆ ਸੀ।

ਇਹ ਸੌਦਾ ਹੋਇਆ ਜਾਂ ਨਾ ਹੋਇਆ, ਹੋਇਆ ਤਾਂ ਕਦੋਂ ਹੋਇਆ, ਕਦੋਂ ਟੁੱਟਿਆ ਅਤੇ ਕਿਉਂ ਟੁੱਟਿਆ, ਇਸ ਬਾਰੇ ਅਸੀਂ ਕੁੱਝ ਨਹੀਂ ਕਹਿ ਸਕਦੇ। ਪਰ ਇਸ ਤੋਂ ਇੱਕ ਗੱਲ ਸਾਫ ਹੈ ਜੇਕਰ ਸੂਰਜਾ ਦੇਵੀ ਅਰਵਿੰਦ ਠਾਕੁਰ ਨੂੰ ਉਸਦੀ ਪੋਲ ਨਾ ਖੋਲਣ ਬਦਲੇ ਲੱਖ ਰੁਪੈ ਦੇਣ ਲਈ ਤਿਆਰ ਹੋ ਜਾਂਦੀ ਹੈ ਤਾਂ ਫਿਰ ਜਿਹੜਾ ਪ੍ਰਸ਼ਾਸ਼ਨ ਪੱਬਾਂ-ਭਾਰ ਹੋ ਕੇ ਉਸਦੀ ਰਖਵਾਲੀ ਕਰ ਰਿਹਾ ਹੈ, ਉਸਨੂੰ ਕਿੰਨੀ ਮੋਟੀ ਰਕਮ ਭੇਂਟ ਕਰਦੀ ਹੋਵੇਗੀ? ਇਸਦਾ ਅੰਦਾਜ਼ਾ ਸਮਝਦਾਰ ਵਿਅਕਤੀ ਹੀ ਨਹੀਂ ਬਲਕਿ ਆਮ ਬੁੱਧੀ(Common sense) ਵਾਲਾ ਵਿਅਕਤੀ ਵੀ ਲਗਾ ਸਕਦਾ ਹੈ।

ਸੂਰਜਾ ਦੇਵੀ ਨੂੰ ਘਟਾ ਕੇ ਲਾਏ ਇੱਕ ਅੰਦਾਜ਼ੇ ਮੁਤਾਬਕ 50,000 ਰੁਪੈ ਦੇ ਰੋਜ਼ਾਨਾ ਕਮਾਈ ਹੈ। ਹੁਣ ਇਸ ਵਿੱਚੋਂ ਜੇਕਰ ਤੁੱਛ ਤੋਂ ਤੁੱਛ ਭੇਂਟਾ ਵੀ ਪ੍ਰਸ਼ਾਸ਼ਨ ਦੇ ਹਿੱਸਿਆਂ ਨੂੰ ਜਾਂਦੀ ਹੋਵੇ ਤਾਂ ਵੀ 10,000 ਰੋਜ਼ਾਨਾ ਦੀ ਹੋਵੇਗੀ। ਇਸ ਤਰ੍ਹਾਂ ਮੋਟੇ-ਜਿਹੇ ਅੰਦਾਜ਼ੇ ਅਨੁਸਾਰ 36 ਲੱਖ ਰੁਪੈ ਸਾਲ ਦੀ ਆਮਦਨ ਬਣ ਜਾਂਦੀ ਹੈ। ਬੱਸ, ਇਹ ਹੈ ਪ੍ਰਸ਼ਾਸ਼ਨ ਵੱਲੋਂ ਨੰਗੇ-ਧੜ ਸੂਰਜਾ ਦੇਵੀ ਦੀ ਮੱਦਦ ਕਰਨ ਦਾ ਕਾਰਨ।

**ਕਹਿਰ ਦਾ ਗੁਰ:** ਇਹ ਸਾਰੇ ਦੁਖਦਾਈ ਘਟਨਾ-ਕ੍ਰਮ (ਪੁਲਸੀ ਸ਼ਬਦਾਂ 'ਚ ਜਲਭੈ ਦੀ ਜੰਗ) ਹੋਣ ਤੋਂ ਬਾਅਦ ਪਿੰਡ ਵਾਸੀ, ਐਸ.ਜੀ.ਪੀ.ਸੀ.ਮੈਂਬਰ ਰਣਜੀਤ ਸਿੰਘ, ਜਨਤਕ ਤੇ ਜਮਹੂਰੀ ਜਥੇਬੰਦੀਆਂ ਅਤੇ ਤਰਕਸ਼ੀਲ ਸੁਸਾਇਟੀ ਵਾਲਿਆਂ ਵੱਲੋਂ ਡੀ.ਸੀ. ਨੂੰ ਮਿਲਿਆ ਗਿਆ। ਪਹਿਲਾਂ ਤਾਂ ਡੀ.ਸੀ. ਕਹਿੰਦਾ ਐਸ.ਐਸ.ਪੀ. ਕੋਲ ਚਲੋ ਜਾਵੋ। ਪਰ ਵਫਦ ਦੇ ਮਨ੍ਹਾ ਕਰਨ 'ਤੇ ਉਸਨੇ ਐਸ.ਐਸ.ਪੀ. ਨੂੰ ਆਪਣੇ ਦਫਤਰ ਸੱਦ ਲਿਆ। ਐਸ.ਐਸ. ਪੀ. ਨੇ ਆਉਣ ਸਾਰ ਭਾਸ਼ਣ ਝਾੜਿਆ। ਵਫਦ ਵਾਲਿਆਂ ਦੀ 'ਤਸੱਲੀ ਕਰਵਾਉਣ' ਲਈ ਵਰਦੀ ਨੂੰ ਹੱਥ ਲਗਾਉਂਦਾ ਕਹਿਣ ਲੱਗਾ, "ਇਹ ਵਰਦੀ ਰੱਬ ਨੇ ਨਿਆਂ ਕਰਨ ਲਈ ਬਖਸ਼ੀ ਹੈ, ਨਿਆਂ ਲਾਜ਼ਮੀ ਹੋਵੇਗਾ।" ਉਸਨੇ ਇਹ ਉਪਦੇਸ਼ ਸੁਣਾਉਣ ਵੇਲੇ ਇਹ ਖਿਆਲ ਵੀ ਨਾ ਰੱਖਿਆ ਕਿ ਨਿਆਂ ਦੇਣ ਲਈ ਜਿਸ ਵਰਦੀ ਦੀ ਉਹ ਗਾਰੰਟੀ ਪੇਸ਼ ਕਰ ਰਿਹਾ ਹੈ, ਉਸੇ ਵਰਦੀ ਨੇ ਹੀ ਕਹਿਰ ਕਮਾਇਆ ਹੈ। ਐਸ.ਐਸ.ਪੀ., ਡੀ.ਆਈ.ਜੀ. ਸਾਹਿਬ 'ਤੇ ਵੀ ਔਖਾ-ਭਾਰਾ ਹੋਇਆ ਕਿਉਂਕਿ ਡੀ.ਆਈ.ਜੀ.ਸਾਹਿਬ ਨੇ ਇਸ ਸਾਰੇ ਮਾਮਲੇ ਦੀ ਜਾਂਚ ਹੁਸ਼ਿਆਰਪੁਰ ਜ਼ਿਲੇ ਦੇ ਐਸ.ਪੀ. ਤੋਂ ਕਰਵਾਉਣ ਦੇ ਆਦੇਸ਼ ਦੇ ਦਿੱਤੇ ਹੋਏ ਸਨ। ਉਸਨੇ ਕਿਹਾ ਕਿ, "ਡੀ. ਆਈ. ਜੀ. ਨੇ ਤਾਂ ਉਨ੍ਹਾਂ 'ਤੇ ਭਰੋਸਾ ਹੀ ਨਹੀਂ ਕੀਤਾ।" ਖੈਰ...। ਵਫਦ ਨੇ ਉਸ ਦੀਆਂ ਚਾਲਾਂ ਨੂੰ ਭਾਂਪਦਿਆਂ ਕਿਹਾ ਕਿ ਤੁਸੀਂ ਦੋਸ਼ੀ ਅਫਸਰਾਂ, ਸੂਰਜਾ ਦੇਵੀ ਅਤੇ ਉਸਦੇ ਭਾਈਵਾਲ ਤੇ ਲੱਠਮਾਰਾਂ 'ਤੇ ਮੁਕੱਦਮੇ ਦਰਜ ਕਰੋ ਅਤੇ ਸਾਡੇ ਨਿਰਦੋਸ਼ ਵਿਅਕਤੀਆਂ ਨੂੰ ਰਿਹਾਅ ਕਰੋ। ਪਰ ਕਿਉਂਕਿ ਤੁਸੀਂ ਇਹ ਕਰ ਨਹੀਂ ਰਹੇ, ਅਸੀਂ ਜਾਂਦੇ ਹਾਂ। ਇਹ ਕਹਿਕੇ ਵਫਦ ਉੱਠ ਆਇਆ।



**ਪੁਲਸੀ ਗਰੂਰ, ਚਕਨਾਚੂਰ:** ਪਿੰਡ ਵਾਲੇ ਡਟ ਗਏ। ਪਹਿਲਾਂ ਤਾਂ ਪੁਲਸ ਅਧਿਕਾਰੀਆਂ ਨੇ ਲੋਕਾਂ ਨੂੰ ਕਿਹਾ ਕਿ ਤੁਸੀਂ ਮਾੜਾ-ਜਿਹਾ ਲਿਖਕੇ ਦੇ ਦੇਵੋ ਕਿ ਤੁਸੀਂ ਮਨੁੱਖੀ ਅਧਿਕਾਰ ਕਮਿਸ਼ਨ ਤੋਂ ਇਨਕੁਆਰੀ ਨਹੀਂ ਕਰਾਉਣੀ, ਬੰਦੇ ਅਸੀਂ ਛੱਡ ਦਿੰਦੇ ਹਾਂ। ਪਰ ਪਿੰਡ ਵਾਸੀ ਇਸ ਚਾਲ ਵਿੱਚ ਨਾ ਆਏ। ਉਨ੍ਹਾਂ ਐਸ.ਪੀ.ਹੁਸ਼ਿਆਰਪੁਰ ਅਤੇ ਪੰਜਾਬ ਮਨੁੱਖੀ ਅਧਿਕਾਰ ਕਮਿਸ਼ਨ ਵੱਲੋਂ ਨਿਯੁਕਤ ਆਈ.ਜੀ. ਕੋਲ ਸਮੂਹਕ ਰੂਪ ਵਿੱਚ ਅਤੇ ਪੰਚਾਇਤ ਨੇ ਵੱਖਰੇ ਤੌਰ ਵੀ ਸਮੁੱਚੇ ਰੂਪ ਵਿੱਚ ਪੁਲਿਸ ਦੇ ਕਹਿਰ ਬਾਰੇ ਬਿਆਨ ਦਰਜ ਕਰਵਾ ਦਿੱਤੇ। ਪਿੰਡ ਵਾਸੀਆਂ ਨੇ 15 ਅਗਸਤ ਨੂੰ ਕਾਲੀਆਂ ਝੰਡੀਆਂ ਲੈ ਕੇ ਨਾਹਰੇ ਲਾਉਂਦਿਆਂ ਕਾਲੀ ਆਜ਼ਾਦੀ ਮਨਾਈ, ਨਿਆਂ ਨਾ ਮਿਲਣ 'ਤੇ ਪੰਚਾਇਤ ਨੇ ਸਮੂਹਿਕ-ਅਸਤੀਫਾ ਦੇਣ ਅਤੇ ਫਿਰ ਵੀ ਨਿਆਂ ਨਾ ਮਿਲਣ 'ਤੇ ਵੋਟਾਂ 'ਚ ਹਿੱਸਾ ਨਾ ਲੈਣ ਦੇ ਐਲਾਨ ਕੀਤੇ। ਇਸ ਤੋਂ ਬਾਅਦ ਐਕਸ਼ਨ ਕਮੇਟੀ ਵੱਲੋਂ ਆਦਮਪੁਰ ਵਿਖੇ 19 ਅਗਸਤ ਨੂੰ ਪੁਲਸ ਜ਼ਬਰ ਵਿਰੋਧੀ ਰੋਸ ਰੈਲੀ ਦਾ ਐਲਾਨ ਕਰ ਦਿੱਤਾ ਗਿਆ।

ਬਸ, ਇਨਕੁਆਰੀਆਂ ਅਤੇ ਲੋਕਾਂ ਦਾ ਏਕਾ ਹੋਰ ਮਜ਼ਬੂਤ ਅਤੇ ਵਿਸ਼ਾਲ ਹੁੰਦਾ ਦੇਖਕੇ ਪੁਲਸ ਅਧਿਕਾਰੀ ਢੈਲੇ ਪੈ ਗਏ। ਉਨ੍ਹਾਂ ਨੇ ਦੋ ਮੂੰਹੀਆਂ ਚਾਲਾਂ ਚੱਲਣੀਆਂ ਸ਼ੁਰੂ ਕਰ ਦਿੱਤੀਆਂ। ਇੱਕ ਪਾਸੇ 19 ਅਗਸਤ ਦੀ ਰੈਲੀ ਕਰਨ 'ਤੇ ਬੁਰੇ ਨਤੀਜੇ ਭੁਗਤਣ ਦੇ ਡਰਾਵੇ ਦੇਣੇ ਸ਼ੁਰੂ ਕੀਤੇ। ਰੈਲੀ ਵਾਲੀ ਥਾਂ ਮਾਰਕਿਟ ਕਮੇਟੀ ਦੀ ਹੈ, ਜੋ ਕਿਸਾਨਾਂ ਲਈ ਸਾਂਝੀ ਥਾਂ ਹੈ, ਪਰ ਐਸ.ਡੀ.ਐਮ. ਨੇ ਜ਼ਬਾਨੀ ਬਾਦਸ਼ਾਹੀ ਹੁਕਮ ਚਾੜ੍ਹ ਦਿੱਤੇ ਕਿ ਇਹ ਥਾਂ ਰੈਲੀ ਵਾਸਤੇ ਨਾ ਦਿੱਤੀ ਜਾਵੇ ਤਾਂ ਕਰਮਚਾਰੀਆਂ ਨੇ ਥਾਂ ਦੇਣ ਤੋਂ ਇਨਕਾਰ ਕਰ ਦਿੱਤਾ। ਆਦਮਪੁਰ ਨੂੰ ਪੁਲਿਸ ਛਾਉਣੀ ਵਿੱਚ ਤਬਦੀਲ ਕਰ ਦਿੱਤਾ।

ਦੂਸਰੇ ਪਾਸੇ ਸੂਰਜਾ ਦੇਵੀ ਦੇ ਟੋਲੇ ਤੋਂ ਐਸ.ਐਸ.ਪੀ. ਦਫਤਰ ਦੇ ਸਾਹਮਣੇ ਧਰਨਾ ਦਿਵਾਇਆ ਅਤੇ ਪ੍ਰਦਰਸ਼ਨ ਕਰਵਾਇਆ। ਅਖੇ ਦੇਵੀ ਦੀ ਕੂੜ-ਦੁਕਾਨ ਨੂੰ ਮੁੜ ਚਾਲੂ ਕਰੋ। ਇਹ ਇਸ ਲਈ ਕੀਤਾ ਗਿਆ ਤਾਂਕਿ ਆਮ ਲੋਕਾਂ 'ਚ ਇਹ ਪ੍ਰਭਾਵ ਜਾ ਸਕੇ ਕਿ ਸੂਰਜਾ ਦੇਵੀ ਪਿੱਛੇ ਵਿਸ਼ਾਲ ਜਨਤਕ ਧਿਰ ਹੈ। ਇਸ ਤਰ੍ਹਾਂ ਪਿੰਡ ਵਾਸੀਆਂ 'ਤੇ ਵੀ ਜਨਤਕ ਦਬਾਅ ਬਣਾਇਆ ਜਾ ਸਕੇ। ਇਸ ਪਿੱਛੇ ਪ੍ਰਸ਼ਾਸ਼ਨ ਦਾ ਹੱਥ ਇਸ ਲਈ ਸਾਫ ਹੈ ਕਿ ਕਿਉਂਕਿ ਰੈਲੀ ਵਾਸਤੇ ਥਾਂ ਦੇਣ ਤੋਂ ਤਾਂ ਇਨਕਾਰ ਕੀਤਾ ਜਾ ਰਿਹਾ ਸੀ ਪਰ ਇਨ੍ਹਾਂ ਨੂੰ ਜਨਤਕ ਥਾਂ 'ਤੇ ਅਜਿਹਾ ਕਰਨ ਤੋਂ ਨਹੀਂ ਰੋਕਿਆ ਗਿਆ ਅਤੇ ਨਾ ਹੀ ਉਨ੍ਹਾਂ ਤੋਂ ਇੱਕ ਵਾਰੀ ਇਹ ਪੁੱਛਿਆ ਗਿਆ ਕਿ ਉਨ੍ਹਾਂ ਕੋਲ ਦੁਕਾਨ ਚਾਲੂ ਰੱਖਣ ਦਾ ਕਿਹੜਾ ਕਾਨੂੰਨੀ ਹੱਕ ਹੈ।

ਇਸ ਤੋਂ ਅੱਗੇ ਅਧਿਕਾਰੀਆਂ ਨੇ ਆਪਣੇ ਫੀਲਿਆਂ ਰਾਹੀਂ ਪਿੰਡ ਵਾਸੀਆਂ ਨੂੰ ਕਿਵੇਂ ਨਾ ਕਿਵੇਂ 19 ਦੀ ਰੈਲੀ ਨਾ ਕਰਨ ਲਈ ਮਨਾਉਣ ਦੇ ਯਤਨ ਸ਼ੁਰੂ ਕਰ ਦਿੱਤੇ। ਪੁਲਿਸ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਉਹ ਜਲਦੀ ਹੀ ਪਿੰਡ ਵਾਸੀਆਂ 'ਤੇ ਕੇਸ ਵਾਪਿਸ ਲੈ ਰਹੇ ਹਨ। ਕੁੱਝ ਵਿਅਕਤੀਆਂ ਵੱਲੋਂ ਇਹ ਰੈਲੀ ਮੁਲਤਵੀ ਕਰਨ ਦਾ ਐਲਾਨ ਹੋਣ ਦਾ ਭੁਲੇਖਾ ਖੜ੍ਹ ਕਰ ਦਿੱਤਾ ਗਿਆ ਪਰ ਪਿੰਡ ਵਾਸੀਆਂ ਵੱਲੋਂ ਫਿਰ ਵੀ ਇਹ ਰੈਲੀ ਆਦਮਪੁਰ ਤੋਂ ਬਦਲਕੇ ਪਿੰਡ 'ਚ ਕਰ ਦਿੱਤੀ ਗਈ। ਪੁਲਿਸ ਨੇ ਜਦੋਂ ਦੇਖਿਆ ਕਿ ਉਹ ਸਾਰੇ ਪਾਸਿਓਂ ਫਸੇ ਹੋਏ ਹਨ ਅਤੇ ਪਿੰਡ ਵਾਸੀ ਪੂਰੀ ਤਰ੍ਹਾਂ ਡਟੇ ਹੋਏ ਹਨ ਤਾਂ ਉਨ੍ਹਾਂ ਨੇ ਚਾਰ ਔਰਤਾਂ ਤੋਂ ਕੇਸ ਵਾਪਿਸ ਲੈ ਲਏ। ਉਹ ਜੇਲ੍ਹ 'ਚੋ ਰਿਹਾਅ ਹੋ ਚੁੱਕੀਆਂ ਹਨ। ਬਾਕੀ 10 ਮਰਦਾਂ 'ਤੇ ਝੂਠੇ ਕੇਸਾਂ ਵਿੱਚ ਸਖਤ ਧਾਰਾਵਾਂ ਵਾਪਸ ਲੈ ਲਈਆਂ ਹਨ ਅਤੇ ਇਨ੍ਹਾਂ 'ਚੋਂ 9 ਵਿਅਕਤੀਆਂ ਦੀਆਂ ਜਮਾਨਤਾਂ ਹੋ ਚੁੱਕੀਆਂ ਹਨ। ਪਿੰਡ ਵਾਸੀਆਂ ਅਤੇ ਤਰਕਸ਼ੀਲ ਸੁਸਾਇਟੀ ਵਾਲਿਆਂ ਨੇ ਇਨ੍ਹਾਂ ਸਾਰੇ ਮਰਦ-ਔਰਤਾਂ ਦਾ ਪਿੰਡ ਵਿੱਚ ਹਾਰ ਪਾ ਕੇ ਅਤੇ "ਜ਼ਾਬਰ ਸਰਕਾਰਾਂ-ਮੁਰਦਾਬਾਦ" "ਦੋਸ਼ੀ ਅਫਸਰਾਂ ਨੂੰ ਸਜ਼ਾਵਾਂ ਦਿਓ" "ਝੂਠੇ ਕੇਸ ਵਾਪਿਸ ਲਓ" "ਲੋਕਾਂ ਦਾ ਏਕਾ-ਜਿੰਦਾਬਾਦ" ਆਦਿ ਨਾਹਰੇ ਲਾ ਕੇ ਭਰਵਾਂ ਸਵਾਗਤ ਕੀਤਾ। ਪਿੰਡ 'ਚ ਇਹ ਸਵਾਗਤੀ ਪ੍ਰੋਗਰਾਮ ਅੱਧੀ ਰਾਤ ਤੱਕ ਚੱਲਿਆ।

ਇਸ ਤਰ੍ਹਾਂ ਪੁਲਸ ਦਾ ਗਰੂਰ, ਚਕਨਾਚੂਰ ਹੋ ਗਿਆ ਹੈ। ਹੁਣ ਅਧਿਕਾਰੀ ਢੈਲੇ ਪਏ ਹੋਏ ਹਨ।

ਸੋ "ਜਲਭੈ ਜੰਗ" ਦਾ ਇੱਥੋਂ ਤੱਕ ਦਾ ਬਿਰਤਾਂਤ ਇਹ ਸਾਬਤ ਕਰਦਾ ਹੈ ਕਿ ਜਲੰਧਰ ਜ਼ਿਲੇ ਦੇ ਅਧਿਕਾਰੀ ਸੰਵਿਧਾਨ ਦੀ ਧਾਰਾ 51(ਏ) ਅਨੁਸਾਰ ਵਿਗਿਆਨਕ ਸੋਚ ਦਾ ਪ੍ਰਚਾਰ-ਪ੍ਰਸਾਰ ਕਰਨ ਦਾ ਹੱਕ ਕੁਚਲ ਰਹੇ ਹਨ; ਉਹ ਮੈਜ਼ਿਕ ਰੈਮੀਡੀਜ਼ ਐਕਟ 1954 ਅਤੇ ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਸ਼ਰੇਆਮ ਉਲੰਘਣਾ ਕਰਕੇ ਸੂਰਜਾ ਦੇਵੀ ਦੀ ਕੂੜ-ਦੁਕਾਨ ਚਾਲੂ ਰੱਖਣ 'ਤੇ ਬਜ਼ਿੱਦ ਹਨ; ਉਨ੍ਹਾਂ ਨੇ ਕਾਨੂੰਨ ਰਾਹੀਂ ਮਸਲੇ ਦਾ ਹੱਲ ਕਰਨ ਦੇ ਰਾਹ 'ਤੇ ਤੁਰੇ ਜਲਭੈ ਪਿੰਡ ਦੇ ਲੋਕਾਂ ਨੂੰ ਗੈਰ-ਕਾਨੂੰਨੀ ਢੰਗ ਨਾਲ ਅੰਨੇ ਕਹਿਰ ਦਾ ਨਿਸ਼ਾਨਾ ਬਣਾ ਕੇ ਸੂਰਜਾ ਦੇਵੀ ਦੀ ਹਮਾਇਤ ਦੀ ਨੰਗੀ ਨੁਮਾਇਸ਼ ਕੀਤੀ ਹੈ; ਉਨ੍ਹਾਂ ਨੇ 'ਜਲਭੈ ਜੰਗ' ਰਚਾਕੇ ਸ਼ਰੇਆਮ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕੀਤੀ ਹੈ; ਅਤੇ ਇਸ ਸਾਰੇ ਕਾਸੇ ਦਾ ਕਾਰਨ ਉਨ੍ਹਾਂ ਨੂੰ ਚੜ੍ਹਦੀ ਭੇਂਟਾ ਤੋਂ ਸਿਵਾਏ ਕੋਈ ਹੋਰ ਹੋਵੇ, ਇਹ ਨਹੀਂ ਲਗਦਾ; ਅਤੇ ਇਹ ਵੀ ਕਿ ਹੁਣ ਲੋਕ ਹੌਕਾ ਭਰਕੇ ਜਾਂ ਭਾਣਾ ਮੰਨਕੇ ਜਾਂ ਵਿਓ-ਮਾਤਾ ਦੀਆਂ ਲਿਖੀਆਂ ਨਾ ਮਿਟਣ ਅਤੇ ਹਾਕਮ ਮਾਈ-ਬਾਪ ਹੁੰਦੇ ਹਨ ਵਰਗੀਆਂ ਥੋਥੀਆਂ ਗੱਲਾਂ 'ਤੇ ਨਾ ਖੜਕੇ ਹਰ ਜ਼ੁਲਮ ਸਹਿਣ ਦੀ ਥਾਂ ਆਪਣੇ ਦਮ 'ਤੇ ਇਸ ਨਾਲ ਟਕਰਾਉਣ ਦੇ ਰਾਹ ਪੈਣ ਲੱਗੇ ਹਨ।

**ਚੌਕਸੀ, ਏਕਾ ਤੇ ਲੜਨਾ ਜਾਰੀ ਰੱਖੋ:**

ਜਲਭੈ ਦੇ ਲੋਕਾਂ ਨੂੰ ਚੌਕੰਨੇ ਰਹਿਣਾ ਚਾਹੀਦਾ ਹੈ। ਉਨ੍ਹਾਂ ਨੂੰ ਪਿੰਡ ਦੇ ਏਕੇ 'ਚ ਦੁਫੇੜ ਪਾਉਣ ਲਈ ਕਿਸੇ ਵੱਲੋਂ ਵੀ ਚੱਲੀ ਜਾਂਦੀ ਚਾਲ ਨੂੰ ਪਛਾੜਨਾ ਚਾਹੀਦਾ ਹੈ; ਅਧਿਕਾਰੀਆਂ ਦੀਆਂ ਮੋਮੋ-ਠਗਣੀਆਂ 'ਚ ਆ ਕੇ ਜਿੱਤ ਵੱਲ ਵਧਦੇ ਕਦਮਾਂ ਨੂੰ ਹਾਰ ਦੀਆਂ ਬੇੜੀਆਂ 'ਚ ਜਕੜੇ ਜਾਣ ਤੋਂ ਬਚਣਾ ਚਾਹੀਦਾ ਹੈ। ਇਸ ਤਰ੍ਹਾਂ ਕਰਦਿਆਂ ਕਹਿਰ ਢਾਹੁਣ ਵਾਲੇ ਪੁਲਿਸ ਅਤੇ ਸਿਵਲ ਅਧਿਕਾਰੀਆਂ ਨੂੰ ਮੁਲਜ਼ਮਾਂ ਦੇ ਕਟਹਿਰੇ 'ਚ ਖੜ੍ਹਾ ਕੇ ਯੋਗ ਸਜ਼ਾ ਦਿਵਾਉਣ ਅਤੇ ਸੂਰਜਾ ਦੇਵੀ ਦੀ ਕੂੜ ਦੁਕਾਨ ਪੱਕੇ ਤੌਰ 'ਤੇ ਬੰਦ ਕਰਵਾਉਣ ਅਤੇ ਉਸਦੇ ਸਮੇਤ ਉਸਦੇ ਨਾਲ ਸ਼ਾਮਲ ਸਾਰੇ ਟੋਲੇ ਖਿਲਾਫ ਕੇਸ ਦਰਜ ਕਰਵਾਉਣ ਲਈ ਵਿੱਢੀ ਜੱਦੋਜਹਿਦ ਦੇ ਰਾਹ 'ਤੇ ਅਡੋਲ ਤੁਰਦੇ ਰਹਿਣਾ ਚਾਹੀਦਾ ਹੈ।

ਮੋ: 98769-53561

# ਦੁਰਗਾ ਭਾਬੀ ਦੇ ਨਾਂ ਆਖ਼ਰੀ ਖ਼ਤ

ਬਲਬੀਰ ਚੰਦ ਲੌਂਗੋਵਾਲ

ਪਿਆਰੀ ਦੁਰਗਾ ਭਾਬੀ,

ਤੁਹਾਡੇ ਨਾਲ ਮੁਲਾਕਾਤ ਨਹੀਂ ਹੋਈ। ਅੱਜ ਤੁਸੀਂ ਬਹੁਤ ਯਾਦ ਆਏ। ਸਰਕਾਰ ਨੇ ਸਾਡੀ ਮੌਤ ਦੀ ਸਜ਼ਾ ਬਰਕਰਾਰ ਰੱਖੀ ਹੈ। 23 ਮਾਰਚ ਦੀ ਤਾਰੀਖ਼ ਨਿਯਤ ਕੀਤੀ ਗਈ ਹੈ। ਸਾਰਿਆਂ ਨਾਲ ਚਿੱਠੀ ਪੱਤਰ ਕਰ ਲਿਆ ਹੈ। ਇਹ ਤੁਹਾਡੇ ਨਾਂ ਆਖ਼ਰੀ ਪੱਤਰ ਹੈ।

ਦੇਸ਼ ਭਗਤੀ ਲਈ ਫਾਂਸੀ ਸਰਵਉੱਚ ਇਨਾਮ ਹੈ। ਇਸ ਇਨਾਮ ਨੂੰ ਪ੍ਰਾਪਤ ਕਰਨ ਦਾ ਮੈਨੂੰ ਮਾਣ ਪ੍ਰਾਪਤ ਹੋਇਆ ਹੈ। ਅੰਗਰੇਜੀ ਸਰਕਾਰ ਸੋਚਦੀ ਹੈ ਕਿ ਮੇਰੇ ਸਰੀਰ ਨੂੰ ਨਸ਼ਟ ਕਰਕੇ ਉਹ ਸੁਰੱਖਿਅਤ ਰਹਿ ਜਾਵੇਗੀ ਪਰ ਇਹ ਉਸ ਦਾ ਭਰਮ ਹੈ। ਸਰਕਾਰ ਮੇਰੇ ਸਰੀਰ ਨੂੰ ਕੁਚਲ ਸਕਦੀ ਹੈ ਪਰ ਮੇਰੇ ਵਿਚਾਰਾਂ ਨੂੰ ਨਹੀਂ ਮਾਰ ਸਕਦੀ। ਸਾਡੇ ਵਿਚਾਰਾਂ ਨੂੰ ਦਬਾਉਣ ਲਈ ਸਰਕਾਰ ਨੇ ਅਸੈਂਬਲੀ ਵਿੱਚ ਪਬਲਿਕ ਸੇਫ਼ਟੀ ਬਿੱਲ ਤੇ ਟਰੇਡ ਡਿਸਪਿਊਟ ਬਿੱਲ ਲਿਆਂਦੇ। ਆਪਣਾ ਵਿਰੋਧ ਪ੍ਰਗਟ ਕਰਨ ਲਈ ਅਸੀਂ ਉੱਥੇ ਬੰਬ ਸੁੱਟੇ। ਬੰਬ ਸੁੱਟਣ ਦਾ ਸਾਡਾ ਉਦੇਸ਼ ਕਿਸੇ ਨੂੰ ਮਾਰਨਾ ਨਹੀਂ ਸੀ। ਬੰਬਾਂ ਦੀ ਆਵਾਜ਼ ਦੂਰ ਦੂਰ ਤੱਕ ਚਲੀ ਗਈ ਤੇ ਉਸ ਦੇ ਨਾਲ ਪੈਂਫ਼ਲਿਟ ਵਿੱਚ ਦਿੱਤੇ ਗਏ ਵਿਚਾਰਾਂ ਦੀ ਗੂੰਜ ਸੀ। ਅਦਾਲਤ ਅਤੇ ਅਸੈਂਬਲੀ ਨੂੰ ਅਸੀਂ ਆਪਣਾ ਮੰਚ ਬਣਾਇਆ ਤੇ ਉਸ ਮੰਚ ਤੋਂ ਆਪਣੇ ਵਿਚਾਰਾਂ ਨੂੰ ਲੋਕਾਂ ਤੱਕ ਪਹੁੰਚਾਇਆ। ਸਰਕਾਰ ਤੂਲ ਦੇ ਰਹੀ ਸੀ ਕਿ ਹੱਤਿਆ ਲਈ ਬੰਬ ਸੁੱਟੇ ਗਏ ਹਨ। ਜੇ ਅਜਿਹੀ ਗੱਲ ਹੁੰਦੀ ਤਾਂ ਅਸੀਂ ਖ਼ਾਲੀ ਥਾਂ ਤੇ ਕਿਉਂ ਸੁੱਟਦੇ? ਕਿਉਂ ਨਾ ਅਫ਼ਸਰ ਬਾਲਕੋਨੀ ਵਿੱਚ ਸੁੱਟਦੇ ਜਿੱਥੇ ਸਰ ਸਾਈਮਨ ਬੈਠਾ ਸੀ। ਉਸ ਅਸੈਂਬਲੀ ਵਿੱਚ ਪੰਡਿਤ ਮੋਤੀ ਰਾਮ ਨਹਿਰੂ, ਸ਼੍ਰੀ ਜੈਕਰ ਤੇ ਸ਼੍ਰੀ ਜਿਨਹਾ ਵਰਗੇ ਰਾਸ਼ਟਰੀ ਪ੍ਰਸਿੱਧੀ ਵਾਲੇ ਲੋਕ ਬੈਠੇ ਸਨ।

> *ਧਰਮ ਦੀਆਂ ਸਾਰੀਆਂ ਵਿਸੰਗਤੀਆਂ ਫ਼ਿਰਕੂ ਦੰਗੇ, ਉਚ-ਨੀਚ ਦੇ ਭੇਦ ਭਾਵ, ਲੁੱਟ-ਖ਼ਸੁੱਟ, ਭ੍ਰਿਸ਼ਟਾਚਾਰ, ਸਮਾਜਿਕ-ਆਰਥਿਕ ਤਣਾਅ, ਇਹ ਸਾਰੀਆਂ ਬੁਰਾਈਆਂ ਪੂੰਜੀਵਾਦ ਦੀ ਦੇਣ ਹਨ। ਮਾਰਕਸ ਦਾ ਸਹੀ ਸਮਾਜਵਾਦ ਹੀ ਇਸ ਦਾ ਅਸਲੀ ਹੱਲ ਹੈ। ਸਾਡੀ ਕ੍ਰਾਂਤੀ ਦਾ ਉਦੇਸ਼ ਸਮਾਜਵਾਦੀ ਸਰਕਾਰ ਦੀ ਸਥਾਪਨਾ ਹੈ। ਮਨੁੱਖ ਦੁਆਰਾ ਮਨੁੱਖ ਦਾ, ਇੱਕ ਰਾਸ਼ਟਰ ਦੁਆਰਾ ਦੂਜੇ ਰਾਸ਼ਟਰ ਦਾ ਸ਼ੋਸ਼ਣ ਇਸ ਦੇ ਰਾਹੀਂ ਹੀ ਹਟੇਗਾ।*

ਭਾਬੀ, ਹਿੰਸਾ ਨੂੰ ਗ਼ਲਤ ਅਰਥਾਂ ਵਿੱਚ ਪ੍ਰਯੋਗ ਕਰਕੇ ਲੋਕਾਂ ਨੇ ਕ੍ਰਾਂਤੀਕਾਰੀਆਂ ਦੇ ਸੰਘਰਸ਼ ਨੂੰ ਕਮਜ਼ੋਰ ਕਰਨ ਦੀ ਕੋਸ਼ਿਸ਼ ਕੀਤੀ। ਅਸੀਂ ਕ੍ਰਾਂਤੀਕਾਰੀ ਮਨੁੱਖੀ ਜ਼ਿੰਦਗੀ ਦਾ ਆਦਰ ਕਰਦੇ ਹਾਂ। ਅਸੀਂ ਸਾਮਰਾਜਵਾਦ ਦੇ ਪਹਾੜੇ ਦੇ ਸੈਨਿਕ ਨਹੀਂ ਜਿਨ੍ਹਾਂ ਦਾ ਕੰਮ ਹੀ ਨਰ ਹੱਤਿਆ ਕਰਨਾ ਹੁੰਦਾ ਹੈ। ਸਾਡਾ ਕੰਮ ਸਾਰੇ ਅਨਿਆਂ ਤੇ ਅੱਤਿਆਚਾਰ ਨੂੰ ਬੋਲੀ ਸਰਕਾਰ ਤੱਕ ਲੈ ਕੇ ਜਾਣਾ ਸੀ ਕਿਉਂਕਿ ਬੋਲਿਆਂ ਨੂੰ ਸੁਣਾਉਣ ਲਈ ਉੱਚੀ ਆਵਾਜ਼ ਦੀ ਜਰੂਰਤ ਹੁੰਦੀ ਹੈ। ਉਹਨਾਂ ਲੋਕਾਂ ਨੇ ਤਾਕਤ ਦੀ ਵਰਤੋਂ ਨੂੰ ਹਿੰਸਾ ਦਾ ਨਾਂ ਦੇ ਸੁੱਟਿਆ। ਜ਼ੋਰ ਜੁਲਮ ਵਾਲਾ ਕੰਮ ਹਿੰਸਾ ਹੈ ਪਰ ਉਸ ਦੇ ਬਦਲੇ ਲਈ ਤਾਕਤ ਦੀ ਵਰਤੋ ਹਿੰਸਾ ਨਹੀਂ। ਨੇਕ ਕਾਰਜ ਲਈ ਤਾਕਤ ਦੀ ਵਰਤੋਂ ਉੱਚਿਤ ਹੈ ਪਰ ਜੇ ਆਪਣੇ ਨਿੱਜੀ ਸਵਾਰਥ ਜਾਂ ਅੱਤਿਆਚਾਰ ਲਈ ਉਸ ਨੂੰ ਅਪਣਾਇਆ ਜਾਵੇ ਤਾਂ ਉਹ ਹਿੰਸਾ ਹੈ। ਸਾਡੇ ਪੂਰਵਜ਼ਾਂ ਨੇ ਜਿਸ 'ਵਸੂਧੈਵ ਕੁਟੁਬਕਮ' ਦੀ ਗੱਲ ਕੀਤੀ ਸੀ ਉਸ ਦਾ ਅਰਥ ਸਾਰੇ ਸੰਸਾਰ ਵਿੱਚ ਸਮਾਨਤਾ ਹੈ। ਇਹ ਸਮਾਨਤਾ ਹੋਰ ਕੁਝ ਨਹੀਂ ਸਾਮਵਾਦ ਹੈ। ਸਾਡੀ ਲੜਾਈ ਸਿਰਫ਼ ਰਾਜਨੀਤਿਕ ਆਜ਼ਾਦੀ ਦੀ ਲੜਾਈ ਨਹੀਂ ਸਮਾਜਿਕ ਤੇ ਆਰਥਿਕ ਆਜ਼ਾਦੀ ਤੋਂ ਬਿਨਾਂ ਰਾਜਨੀਤਿਕ ਲੜਾਈ ਅਧੂਰੀ ਹੈ।

ਮਾਰਕਸਵਾਦ ਤੇ ਕੁਝ ਕਿਤਾਬਾਂ ਪਈਆਂ ਹੀ ਰਹਿ ਗਈਆਂ। ਅਫ਼ਸੋਸ ਮੈਂ ਉਹਨਾਂ ਨੂੰ ਪੜ੍ਹ ਨਾ ਸਕਿਆ ਤੇ ਨਾ ਹੀ ਪੜ੍ਹ ਸਕੂੰਗਾ। ਮਾਰਕਸਵਾਦੀ ਸਾਹਿਤ ਵਿੱਚ ਤੁਹਾਡੀ ਡੂੰਘੀ ਰੁਚੀ ਹੈ। ਲੈਨਿਨ ਉੱਪਰ ਵੀ ਕੁਝ ਵਧੀਆ ਕਿਤਾਬਾਂ ਹਨ। ਤੁਸੀਂ ਉਹਨਾਂ ਨੂੰ ਪੜ੍ਹਨਾ ਤੇ ਹੋਰ ਕ੍ਰਾਂਤੀਕਾਰੀਆਂ ਵਿੱਚ ਇਹਨਾਂ ਵਿਚਾਰਾਂ ਪ੍ਰਤੀ ਰੁਚੀ ਜਗਾਉਣਾ। ਭਾਰਤ ਵਰਗੇ ਗ਼ਰੀਬ ਦੇਸ਼ ਵਿੱਚ ਸਮਾਜਵਾਦ ਦੀ ਬਹੁਤ ਜ਼ਿਆਦਾ ਲੋੜ ਹੈ। ਜੇਲ੍ਹ ਵਿੱਚ ਕੁਝ ਕਿਤਾਬਾਂ ਲਿਖੀਆਂ ਹਨ ਤੇ ਕੁਮਾਰੀ ਲੱਜਾਵਤੀ ਜੀ ਨੂੰ ਭੇਜ ਦਿੱਤੀਆਂ ਹਨ। ਕੁਲਬੀਰ ਸਿੰਘ ਨੂੰ ਦਿੱਤੀਆਂ ਕਿਤਾਬਾਂ ਮੇਰੇ ਵਿਚਾਰਾਂ ਦੀਆਂ ਵਾਹਕ ਹਨ ਤੇ ਮੈਂ ਚਾਹੁੰਦਾ ਹਾਂ ਕਿ ਮੇਰੇ ਵਿਚਾਰ ਲੋਕਾਂ ਤੱਕ ਜਾਣ। ਆਦਮੀ ਆਉਂਦਾ ਹੈ, ਜਾਂਦਾ ਹੈ ਪਰ ਸੰਸਥਾ ਬਣੀ ਰਹਿੰਦੀ ਹੈ। ਐਸੋਸੀਏਸ਼ਨ ਦੀ ਕੰਮ ਥੋੜ੍ਹਾ ਵੀ ਸੁਸਤ ਨਹੀਂ ਹੋਣਾ ਚਾਹੀਦਾ। ਬ੍ਰਿਟਿਸ਼ ਸਰਕਾਰ ਨਾਲ ਸਾਡੀ ਲੜਾਈ ਉਦੋਂ ਤੱਕ ਰਹੇਗੀ ਜਦੋਂ ਤੱਕ ਭਾਰਤ ਦੀਆਂ ਬੇੜੀਆਂ ਕੱਟੀਆਂ ਨਹੀਂ ਜਾਂਦੀਆਂ ਤੇ ਸਮਾਜਵਾਦੀ ਸਰਕਾਰ ਦੀ ਸਥਾਪਨਾ ਨਹੀਂ ਹੋ ਜਾਂਦੀ। ਉਹਨਾਂ ਹੀ ਨਵੇਂ ਮੈਂਬਰਾਂ ਨੂੰ ਸ਼ਾਮਲ ਕੀਤਾ ਜਾਵੇ ਜੋ ਨਿਡਰ, ਕਰਤੱਵ ਪ੍ਰਤੀ ਇਮਾਨਦਾਰ, ਤੇ ਰਾਸ਼ਟਰ ਪ੍ਰੇਮੀ ਹੋਣ। ਜਾਂਚੇ ਤੇ ਪਰਖ਼ੇ ਲੋਕ ਹੀ ਮੈਂਬਰ ਹੋਣ ਜੋ ਧਰਮ ਨਿਰਪੱਖ਼ਤਾ ਦੇ ਕੰਮ ਵਿੱਚ ਰੁਕਾਵਟ ਨਾ ਖੜ੍ਹੀ ਕਰਨ।

ਭਾਬੀ, ਤੁਸੀਂ ਤਾਂ ਜਾਣਦੇ ਹੀ ਹੋ ਕਿ ਕ੍ਰਾਂਤੀਕਾਰੀ ਗਤੀਵਿਧੀਆਂ ਵਿੱਚ ਅਸੀਂ ਲੋਕਾਂ ਨੇ ਧਰਮ ਨੂੰ ਵੱਖ਼ ਹੀ ਰੱਖਿਆ ਹੈ ਕਿਉਂਕਿ ਧਰਮ ਨਾਲ ਤੰਗ ਦਿਲੀਆਂ ਵਧਦੀਆਂ ਹਨ ਤੇ ਕ੍ਰਾਂਤੀ ਦੇ ਰਸਤੇ 'ਚ ਰੁਕਾਵਟਾਂ ਆਉਣ ਲਗਦੀਆਂ ਹਨ। ਭਾਈ ਅਮਰ ਸਿੰਘ ਨੇ ਇੱਕ ਵਾਰ ਨੇਕ ਸਲਾਹ ਦਿੱਤੀ ਸੀ ਕਿ ਧਰਮ ਦੇ ਸਵਾਲ ਨੂੰ ਛੇੜਿਆ ਹੀ ਨਾ ਜਾਵੇ। ਜੇ ਕੋਈ ਧਰਮ ਸੁਖ਼ ਸ਼ਾਂਤੀ ਵਿੱਚ ਵਿਘਨ ਨਾ ਪਾਵੇ ਤਾਂ ਕਿਸੇ ਨੂੰ ਉਸ ਦੇ ਵਿਰੁੱਧ ਆਵਾਜ਼ ਉਠਾਉਣ ਦੀ ਕੀ ਜਰੂਰਤ ਹੋਵੇਗੀ? ਪਰ ਆਜ਼ਾਦੀ ਪ੍ਰੇਮੀ ਇਸ ਦੀ ਅਸਲੀਅਤ ਜਾਣ ਗਏ ਹਨ ਤੇ ਇਸ ਨੂੰ ਆਪਣੇ ਰਸਤੇ ਦਾ ਰੋੜਾ ਸਮਝਣ ਲੱਗੇ ਹਨ। ਪੰਡਿਤ ਆਪਣੇ ਆਪ ਨੂੰ ਸਭ ਤੋਂ ਸ੍ਰੇਸ਼ਟ ਸਮਝਦਾ ਹੈ ਤੇ ਦਲਿਤਾਂ ਨਾਲ ਛੂਹਿਆ ਜਾਣਾ ਪਾਪ ਸਮਝਦਾ ਹੈ। ਮੰਦਰ ਵਿੱਚ ਉਹਨਾਂ ਨੂੰ ਦਾਖ਼ਲ ਨਹੀਂ ਹੋਣ



ਦਿੰਦਾ। ਕਿੰਨੀ ਸ਼ਰਮ ਦੀ ਗੱਲ ਹੈ ਕਿ ਕੁੱਤਾ ਸਾਡੀ ਗੋਦੀ ਵਿੱਚ ਬੈਠ ਸਕਦਾ ਹੈ, ਰਸੋਈ ਘਰ ਵਿੱਚ ਪ੍ਰਵੇਸ਼ ਹੁੰਦਾ ਹੈ ਪਰ ਇਨਸਾਨ ਦੇ ਛੂਹ ਜਾਣ ਤੇ ਸਾਡਾ ਧਰਮ ਭ੍ਰਿਸ਼ਟ ਹੋ ਜਾਂਦਾ ਹੈ। ਜੋ ਨੀਵੇਂ ਕੰਮ ਕਰਕੇ ਸਾਡੇ ਲਈ ਸਹੂਲਤਾਂ ਉਪਲਬਧ ਕਰਵਾਉਂਦੇ ਹਨ, ਅਸੀਂ ਉਹਨਾਂ ਨੂੰ ਦੁਰਕਾਰਦੇ ਹਾਂ। ਪਸ਼ੂਆਂ ਦੀ ਅਸੀਂ ਪੂਜਾ ਕਰਦੇ ਹਾਂ ਪਰ ਇਨਸਾਨ ਨੂੰ ਨੇੜੇ ਨਹੀਂ ਬੈਠਣ ਦਿੰਦੇ। ਸਵਾਲ ਉੱਠਦਾ ਹੈ ਕਿ ਸਮੱਸਿਆ ਦਾ ਸਹੀ ਹੱਲ ਕੀ ਹੈ। ਸਭ ਤੋਂ ਪਹਿਲਾਂ ਇਹ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਸਾਰੇ ਮਨੁੱਖ਼ ਬਰਾਬਰ ਹਨ। ਨਾ ਤਾਂ ਜਨਮ ਤੋਂ ਕੋਈ ਵੱਖਰਾ ਪੈਦਾ ਹੋਇਆ ਹੈ ਨਾ ਕੰਮ ਵੰਡ ਤੋਂ ਕਿਉਂਕਿ ਇੱਕ ਆਦਮੀ ਗ਼ਰੀਬ ਪਰਿਵਾਰ ਵਿੱਚ ਪੈਦਾ ਹੋ ਗਿਆ ਇਸ ਲਈ ਉਹ ਉਮਰ ਭਰ ਮੈਲਾ ਸਾਫ਼ ਕਰੇਗਾ ਤੇ ਉਸ ਨੂੰ ਦੁਨੀਆਂ ਵਿੱਚ ਕਿਸੇ ਤਰ੍ਹਾਂ ਦਾ ਵਿਕਾਸ ਦਾ ਕੰਮ ਪ੍ਰਾਪਤ ਕਰਨ ਦਾ ਕੋਈ ਹੱਕ ਨਹੀਂ। ਇਹ ਗੱਲਾਂ ਫਜ਼ੂਲ ਹਨ। ਇਸ ਤਰ੍ਹਾਂ ਸਾਡੇ ਪੂਰਵਜ਼ ਆਰੀਆ ਨੇ ਇਹਨਾਂ ਨਾਲ ਇਸ ਤਰ੍ਹਾਂ ਦਾ ਅਨਿਆਂ ਭਰਪੂਰ ਵਿਵਹਾਰ ਕੀਤਾ ਤੇ ਉਹਨਾਂ ਨੂੰ ਨੀਚ ਕਹਿ ਕੇ ਦੁਰਕਾਰਿਆ ਤੇ ਉਹਨਾਂ ਤੋਂ ਨੀਵੇਂ ਕੰਮ ਕਰਵਾਉਣ ਲੱਗੇ। ਨਾਲ ਹੀ ਉਹਨਾਂ ਨੂੰ ਇਹ ਚਿੰਤਾ ਵੀ ਹੋ ਗਈ ਕਿ ਕਿਤੇ ਇਹ ਵਿਦਰੋਹ ਨਾ ਕਰ ਦੇਣ। ਫਿਰ ਉਹਨਾਂ ਨੇ ਪੁਨਰ-ਜਨਮ ਦਾ ਸਿਧਾਂਤ ਘੜਿਆ। ਹੁਣ ਕੀ ਹੋ ਸਕਦਾ ਹੈ? ਚੁੱਪਚਾਪ ਦਿਨ ਕੱਟੋ। ਇਹਨਾਂ ਸਿਧਾਂਤਵਾਦੀਆਂ ਨੇ ਬਹੁਤ ਮਾੜਾ ਕੰਮ ਕੀਤਾ। ਮਨੁੱਖ਼ ਦੇ ਅੰਦਰੋਂ ਮਨੁੱਖ਼ਤਾ ਨੂੰ ਖ਼ਤਮ ਕਰ ਦਿੱਤਾ। ਆਤਮ ਵਿਸ਼ਵਾਸ ਤੇ ਲੜਨ ਦੀ ਭਾਵਨਾ ਨੂੰ ਮਾਰ ਦਿੱਤਾ। ਬਹੁਤ ਜ਼ੁਲਮ ਤੇ ਅਨਿਆਂ ਕੀਤਾ ਗਿਆ। ਅਕਸਰ ਕਿਹਾ ਜਾਂਦਾ ਹੈ ਕਿ ਇਹ ਸਾਫ਼ ਨਹੀਂ ਰਹਿੰਦੇ। ਇਸ ਦਾ ਉੱਤਰ ਸਾਫ਼ ਹੈ ਕਿ ਇਹ ਗ਼ਰੀਬ ਹਨ। ਗ਼ਰੀਬੀ ਦਾ ਇਲਾਜ ਕਰੋ। ਉੱਚੀਆਂ ਜਾਤਾਂ ਦੇ ਗਰੀਬ ਲੋਕ ਵੀ ਘੱਟ ਗੰਦੇ ਨਹੀਂ ਰਹਿੰਦੇ। ਗੰਦੇ ਕੰਮ ਕਰਨ ਦਾ ਬਹਾਨਾ ਵੀ ਨਹੀਂ ਚੱਲ ਸਕਦਾ ਕਿਉਂਕਿ ਮਾਵਾਂ, ਬੱਚਿਆਂ ਦਾ ਮੈਲਾ ਸਾਫ਼ ਕਰਨ ਨਾਲ ਅਛੂਤ ਨਹੀਂ ਬਣ ਜਾਂਦੀਆਂ।

ਮੈਂ ਤਾਂ ਉਹਨਾਂ ਨੂੰ ਇਹੀ ਕਹਾਂਗਾ ਕਿ ਤੁਸੀਂ ਅਸਲੀ ਸਰਵਹਾਰਾ ਹੋ। ਸੰਗਠਨਬੱਧ ਹੋ ਜਾਵੋ। ਤੁਹਾਡੀ ਕੁਝ ਵੀ ਹਾਨੀ ਨਹੀਂ ਹੋਵੇਗੀ। ਉੱਠੋ, ਵਰਤਮਾਨ ਪ੍ਰਬੰਧ ਵਿਰੁੱਧ ਬਗ਼ਾਵਤ ਖੜ੍ਹੀ ਕਰ ਦਿਓ। ਹੌਲੀ-ਹੌਲੀ ਹੋਣ ਵਾਲੇ ਸੁਧਾਰਾਂ ਨਾਲ ਕੁਝ ਨਹੀਂ ਬਣੇਗਾ। ਸਮਾਜਿਕ ਅੰਦੋਲਨ ਨਾਲ ਕ੍ਰਾਂਤੀ ਪੈਦਾ ਕਰ ਦਿਓ। ਜਿਹੜੇ ਲੋਕ ਉਲਾਂਭਾ ਦਿੰਦੇ ਹਨ ਕਿ ਵਿਦੇਸ਼ਾਂ ਵਿੱਚ ਚੰਗਾ ਸਲੂਕ ਨਹੀਂ ਹੁੰਦਾ ਪਰ ਉਹ ਆਪਣੇ ਹੀ ਦੇਸ਼ ਵਿੱਚ ਆਪਣੇ ਲੋਕਾਂ ਨਾਲ ਨਫ਼ਰਤ ਕਰਦੇ ਹਨ। ਦੋਗਲੀਆਂ ਗੱਲਾਂ ਇਕੱਠੀਆਂ ਕਿਵੇਂ ਚੱਲ ਸਕਦੀਆਂ ਹਨ? ਮੌਲਵੀ ਕਹਿੰਦਾ ਹੈ ਕਿ ਇਸਲਾਮ ਤੇ ਵਿਸ਼ਵਾਸ ਨਾ ਕਰਨ ਵਾਲੇ ਕਾਫ਼ਰ ਹਨ ਤੇ ਉਹਨਾਂ ਨੂੰ ਮੌਤ ਦੇ ਘਾਟ ਉਤਾਰ ਦੇਣਾ ਚਾਹੀਦਾ ਹੈ। ਸਿੱਖ਼ ਗੁਰਦੁਆਰੇ ਵਿੱਚ 'ਰਾਜ ਕਰੇਗਾ ਖ਼ਾਲਸਾ' ਗਾਵੇ ਅਤੇ ਬਾਹਰ ਪੰਚਾਇਤੀ ਰਾਜ ਦੀਆਂ ਗੱਲਾਂ ਕਰੇ ਤਾਂ ਆਖ਼ਰ ਊਠ ਕਿਸ ਕਰਵਟ ਬੈਠੇਗਾ। ਧਰਮ ਦੀਆਂ ਸਾਰੀਆਂ ਵਿਸੰਗਤੀਆਂ ਫ਼ਿਰਕੂ ਦੰਗੇ, ਊਚ ਨੀਚ ਦੇ ਭੇਦ ਭਾਵ, ਲੁੱਟ-ਖ਼ਸੁੱਟ, ਭ੍ਰਿਸ਼ਟਾਚਾਰ, ਸਮਾਜਿਕ-ਆਰਥਿਕ ਤਣਾਅ। ਇਹ ਸਾਰੀਆਂ ਬੁਰਾਈਆਂ ਪੂੰਜੀਵਾਦ ਦੀ ਦੇਣ ਹਨ। ਮਾਰਕਸ ਦਾ ਸਹੀ ਸਮਾਜਵਾਦ ਹੀ ਇਸ ਦਾ ਅਸਲੀ ਹੱਲ ਹੈ। ਸਾਡੀ ਕ੍ਰਾਂਤੀ ਦਾ ਉਦੇਸ਼ ਸਮਾਜਵਾਦੀ ਸਰਕਾਰ ਦੀ ਸਥਾਪਨਾ ਹੈ। ਮਨੁੱਖ਼ ਦੁਆਰਾ ਮਨੁੱਖ਼ ਦਾ, ਇੱਕ ਰਾਸ਼ਟਰ ਦੁਆਰਾ ਦੂਜੇ ਰਾਸ਼ਟਰ ਦਾ ਸ਼ੋਸ਼ਣ ਇਸ ਦੇ ਰਾਹੀਂ ਹੀ ਹਟੇਗਾ।

ਹੁਣੇ ਹੁਣੇ ਚਤਰ ਸਿੰਘ ਆਇਆ ਸੀ। ਉਹ 'ਵਾਹਿਗੁਰੂ' ਸਰਦਾਰ। ਬੋਲਿਆ, 'ਆਖ਼ਰੀ ਸਮਾਂ ਹੈ, ਵਾਹਿਗੁਰੂ ਦਾ ਨਾਂ ਲੈ'। ਮੈਂ ਕਿਹਾ, ਆਖ਼ਰੀ ਵਕਤ ਆ ਗਿਆ ਹੈ, ਪ੍ਰਮਾਤਮਾ ਨੂੰ ਯਾਦ ਕਰਾਂ ਤਾਂ ਉਹ ਕਹਿਣਗੇ ਕਿ ਭਗਤ ਸਿੰਘ ਬੁਜ਼ਦਿਲ ਹੈ। ਸਾਰੀ ਉਮਰ ਤਾਂ ਇਸ ਨੇ ਯਾਦ ਨਹੀਂ ਕੀਤਾ। ਹੁਣ ਮੌਤ ਸਾਹਮਣੇ ਹੈ ਤਾਂ ਯਾਦ ਕਰਨ ਲੱਗਾ ਹੈ। ਮੇਰੇ ਤੇ ਇਹ ਦੋਸ਼ ਤਾਂ ਕਈ ਲੋਕ ਲਗਾਉਣਗੇ ਕਿ ਮੈਂ ਨਾਸਤਿਕ ਸੀ ਤੇ ਪ੍ਰਮਾਤਮਾ ਵਿੱਚ ਵਿਸ਼ਵਾਸ ਨਹੀਂ ਕੀਤਾ ਪਰ ਇਹ ਤਾਂ ਕੋਈ ਨਹੀਂ ਕਹੇਗਾ ਕਿ ਭਗਤ ਸਿੰਘ ਬੁਜ਼ਦਿਲ ਅਤੇ ਬੇਈਮਾਨ ਵੀ ਸੀ। ਆਖ਼ਰੀ ਵਕਤ ਮੌਤ ਸਾਹਮਣੇ ਵੇਖ਼ ਕੇ ਉਸ ਦੇ ਪੈਰ ਲੜਖੜਾਉਣ ਲੱਗੇ। ਇਸ ਤਰ੍ਹਾਂ ਕੁਝ ਦਿਨ ਪਹਿਲਾਂ ਪ੍ਰਾਣਨਾਥ ਵਕੀਲ ਆਏ ਸਨ। ਕਹਿਣ ਲੱਗੇ ਕਿ ਤੁਹਾਡਾ ਜੀਵਨ ਦੇਸ਼ ਦੀ ਧ੍ਰੋਹਰ ਹੈ ਤੇ ਦੇਸ਼ ਦੀ ਜਨਤਾ ਚਾਹੁੰਦੀ ਹੈ ਕਿ ਤੁਹਾਨੂੰ ਲੋਕਾਂ ਨੂੰ ਗਾਂਧੀ ਜੀ ਦਾ ਹੱਥ ਮਜ਼ਬੂਤ ਕਰਨਾ ਚਾਹੀਦਾ ਹੈ। ਵਾਇਸਰਾਏ ਕੋਲ ਇੱਕ ਦਯਾ ਪੱਤਰ ਭੇਜ ਦੇਵੋ। ਅਸੀਂ ਕਿਹਾ, ਅਜਿਹਾ ਨਹੀਂ ਕਰਾਂਗੇ। ਸਿਧਾਂਤ ਨੂੰ ਬਲੀ ਚੜ੍ਹਾ ਕੇ ਮੈਂ ਜਿਉਣਾ ਪਸੰਦ ਨਹੀਂ ਕਰਦਾ। ਅੱਜ ਮੇਰੀਆਂ ਕਮਜ਼ੋਰੀਆਂ ਲੋਕਾਂ ਸਾਹਮਣੇ ਨਹੀਂ ਹਨ। ਮੇਰੀ ਇਸ ਕਮਜ਼ੋਰੀ ਨਾਲ ਇਨਕਲਾਬ ਦਾ ਨਿਸ਼ਾਨ ਮੱਧਮ ਪੈ ਜਾਵੇਗਾ।

ਭਾਬੀ, ਫ਼ਿਰਕੂ ਦੰਗਿਆਂ ਦੀ ਖ਼ਬਰ ਜਦ ਵੀ ਕੰਨੀਂ ਪੈਂਦੀ ਹੈ ਤਾਂ ਮਨ ਦੁਖ਼ੀ ਹੁੰਦਾ ਹੈ। ਸਾਡੀ ਕ੍ਰਾਂਤੀ ਨੂੰ ਇਸ ਨਾਲ ਬਹੁਤ ਵੱਡਾ ਧੱਕਾ ਲੱਗਿਆ ਹੈ। ਇਹ ਦੰਗੇ ਸਾਡੀ ਤਾਕਤ ਨੂੰ ਤੋੜ ਦਿੰਦੇ ਹਨ। ਇਹਨਾਂ ਵਿੱਚੋਂ ਉੱਭਰਨ 'ਚ ਬਹੁਤ ਸਮਾਂ ਲੱਗਦਾ ਹੈ। ਐਸੋਸੀਏਸ਼ਨ ਵਿੱਚ ਵੀ ਅਸੀਂ ਲੋਕਾਂ ਨੂੰ ਸੁਚੇਤ ਕੀਤਾ ਕਿ ਧਰਮ ਅਤੇ ਜਾਤ ਪਾਤ ਦੇ ਝਗੜੇ ਸਾਡੇ ਕੰਮ ਵਿੱਚ ਰੁਕਾਵਟ ਪਾਉਂਦੇ ਹਨ। ਇੱਕ ਧਰਮ ਦੇ ਅਨੁਯਾਈ ਦੂਸਰੇ ਧਰਮ ਦੇ ਅਨੁਯਾਈਆਂ ਨੂੰ ਜਾਨੀ ਦੁਸ਼ਮਣ ਸਮਝਣ ਲਗਦੇ ਹਨ। ਲਾਹੌਰ ਦੇ ਦੰਗੇ ਇਸ ਦਾ ਸਬੂਤ ਹਨ। ਕਿੰਨੇ ਨਿਰਦੋਸ਼ ਲੋਕ ਮੌਤ ਦੇ ਘਾਟ ਉਤਾਰ ਦਿੱਤੇ ਗਏ। ਪਤਾ ਨਹੀਂ ਇਹ ਧਾਰਮਿਕ ਦੰਗੇ ਕਦੋਂ ਭਾਰਤ ਦਾ ਪਿੱਛਾ ਛੱਡਣਗੇ। ਸਾਡੇ ਨੇਤਾ ਵੀ ਧਰਮ ਦੇ ਇਸ ਅੰਨ੍ਹੇਪਣ ਦੇ ਵਹਾਅ ਵਿੱਚ ਵਹਿ ਜਾਂਦੇ ਹਨ। ਸਾਡੇ ਕੁਝ ਅਖ਼ਬਾਰ ਵੀ ਹਵਾ ਦੇਣ ਤੋਂ ਨਹੀਂ ਖੁੰਝਦੇ। ਜੇ ਅਸੀਂ ਫ਼ਿਰਕੂ ਦੰਗਿਆਂ ਦੀ ਜੜ੍ਹ ਫ਼ੜੀਏ ਤਾਂ ਇਸ ਦਾ ਕਾਰਣ ਆਰਥਿਕ ਹੀ ਲੱਭਦਾ ਹੈ। ਆਰਥਿਕਤਾ ਹੀ ਸਾਰੇ ਵਿਵਾਦਾਂ ਦੀ ਜੜ੍ਹ ਹੈ। ਭਾਰਤ ਵਿੱਚ ਆਮ ਲੋਕਾਂ ਦੀ ਹਾਲਤ ਬਹੁਤ ਖ਼ਰਾਬ ਹੈ। ਭੁੱਖ਼ ਨਾਲ ਪੀੜਤ ਮਨੁੱਖ਼ ਸਾਰੇ ਸਿਧਾਂਤਾਂ ਨੂੰ ਇੱਕ ਪਾਸੇ ਰੱਖ ਦਿੰਦਾ ਹੈ। ਲੋਕਾਂ ਨੂੰ ਜਮਾਤੀ ਚੇਤੰਨਤਾ ਦੀ ਲੋੜ ਹੈ। ਜੋ ਲੋਕ ਇਸ ਦੇ ਇਤਿਹਾਸ ਨੂੰ ਜਾਣਦੇ ਹਨ ਉਹਨਾਂ ਨੂੰ ਪਤਾ ਹੈ ਕਿ ਜ਼ਾਰ ਦੇ ਸਮੇਂ ਵੀ ਅਜਿਹੀਆਂ ਸਥਿਤੀਆਂ ਸਨ। ਆਰਥਿਕ ਹਾਲਤ ਖ਼ਰਾਬ ਸਨ। ਦੰਗੇ ਫ਼ਸਾਦ ਹੁੰਦੇ ਸਨ। ਜਿਸ ਦਿਨ ਤੋਂ ਰੂਸ ਵਿੱਚ ਮਜ਼ਦੂਰਾਂ ਦਾ ਰਾਜ ਹੋਇਆ। ਉਦੋਂ ਤੋਂ ਉੱਥੇ ਕੋਈ ਦੰਗਾ ਨਹੀਂ ਹੋਇਆ। ਉੱਥੇ ਸਭ ਨੂੰ ਇਨਸਾਨ ਸਮਝਿਆ ਜਾਂਦਾ ਹੈ, ਧਰਮ-ਜਨ ਨਹੀਂ।

ਭਾਬੀ, ਮੈਂ ਇੱਕ ਗੱਲ ਤੁਹਾਨੂੰ ਦੱਸ ਦੇਣੀ ਚਾਹੁੰਦਾ ਹਾਂ,

ਕੁਝ ਲੋਕ ਪੁਨਰ-ਜਨਮ ਵਿੱਚ ਵਿਸ਼ਵਾਸ ਰੱਖਦੇ ਹਨ ਤੇ ਅਗਲੇ ਜਨਮ ਵਿੱਚ ਰਾਜਾ ਬਣਨਾ ਚਾਹੁੰਦੇ ਹਨ। ਕੁਝ ਹੋਰ ਲੋਕ ਹਨ ਜੋ ਸੁਰਗ ਜਾਂ ਜੰਨਤ ਵਿੱਚ ਵਿਸ਼ਵਾਸ ਰੱਖਦੇ ਹਨ। ਉਹ ਆਪਣੇ ਮਨ ਵਿੱਚ ਸੁਰਗ ਸੁਖ਼ ਦੀ ਇੱਛਾ ਸੰਜੋਈ ਰੱਖਦੇ ਹਨ। ਮੇਰੇ ਲਈ ਤਾਂ ਇਸ ਛੋਟੀ ਜ਼ਿੰਦਗੀ ਤੋਂ ਪਰ੍ਹਾਂ ਕੁਝ ਨਹੀਂ। ਮੇਰੇ ਲਈ ਤਾਂ ਇਹ ਵਰਤਮਾਨ ਹੀ ਸੱਚ ਹੈ। ਉਹਨਾਂ ਵਾਂਗ ਕਿਸੇ ਅਜਿਹੇ ਇਨਾਮ ਦੀ ਮੈਂ ਕਲਪਨਾ ਨਹੀਂ ਕਰਦਾ। ਮੈਂ ਜਾਣਦਾ ਹਾਂ ਕਿ ਜਿਸ ਪਲ ਰੱਸੀ ਦਾ ਫ਼ੰਦਾ ਮੇਰੇ ਗਲ ਵਿੱਚ ਪਿਆ ਤੇ ਪੈਰਾਂ ਹੇਠੋਂ ਤਖ਼ਤਾ ਖਿੱਚ ਲਿਆ ਗਿਆ, ਉਹੀ ਪੂਰਨ ਵਿਸ਼ਰਾਮ ਹੋਵੇਗਾ। ਉਹੀ ਅੰਤਮ ਪਲ ਹੋਵੇਗਾ। ਮੈਂ ਉੱਥੇ ਹੀ ਸਮਾਪਤ ਹੋ ਜਾਵਾਂਗਾ। ਇੱਕ ਛੋਟੀ ਜਿਹੀ ਬੁਝਦੀ ਹੋਈ ਜ਼ਿੰਦਗੀ, ਜਿਸ ਦੀ ਕੋਈ ਗੌਰਵਸ਼ਾਲੀ ਪ੍ਰਾਪਤੀ ਨਹੀਂ, ਆਪਣੇ ਵਿੱਚ ਖ਼ੁਦ ਇੱਕ ਇਨਾਮ ਹੋਵੇਗੀ। ਬਿਨਾ ਕਿਸੇ ਸਵਾਰਥ ਤੋਂ ਇੱਥੇ ਤੇ ਇੱਥੋਂ ਬਾਅਦ ਕਿਸੇ ਇਨਾਮ ਦੀ ਇੱਛਾ ਤੋਂ ਬਿਨਾਂ ਮੈਂ ਆਪਣੇ ਜੀਵਨ ਨੂੰ ਆਜ਼ਾਦੀ ਦੇ ਉਦੇਸ਼ ਲਈ ਸਮਰਪਿਤ ਕਰ ਦਿੱਤਾ ਹੈ ਕਿਉਂਕਿ ਮੈਂ ਹੋਰ ਕੁਝ ਕਰ ਹੀ ਨਹੀਂ ਸਕਦਾ ਸੀ। ਜਿਸ ਦਿਨ ਸਾਨੂੰ ਇਸ ਮਨੋ ਬਿਰਤੀ ਦੇ ਬਹੁਤ ਸਾਰੇ ਮਰਦ ਅਤੇ ਔਰਤਾਂ ਮਿਲ ਜਾਣਗੇ ਜੋ ਆਪਣੇ ਜੀਵਨ ਨੂੰ ਮਨੁੱਖ਼ਤਾ ਦੀ ਸੇਵਾ ਤੇ ਪੀੜਤ ਮਨੁੱਖ਼ਤਾ ਦੇ ਕਲਿਆਣ ਲਈ ਸਮਰਪਿਤ ਕਰਨ ਵਾਸਤੇ ਤਿਆਰ ਹੋਣਗੇ ਉਸ ਦਿਨ ਮੁਕਤੀ ਦੇ ਯੁੱਗ ਦਾ ਅਸਲੀ ਆਰੰਭ ਹੋਵੇਗਾ। ਉਹ ਸ਼ੋਸ਼ਕਾਂ, ਅੱਤਿਆਚਾਰੀਆਂ ਤੇ ਜ਼ਾਲਮਾਂ ਨੂੰ ਚੁਣੌਤੀ ਦੇਣ ਲਈ ਅੱਗੇ ਆਉਣਗੇ। ਉਹ ਇਹ ਕੁਝ ਇਸ ਲਈ ਨਹੀਂ ਕਰਨਗੇ ਕਿ ਉਹਨਾਂ ਨੇ ਰਾਜਾ ਬਣਨਾ ਹੈ ਜਾਂ ਕੋਈ ਹੋਰ ਇਨਾਮ ਪ੍ਰਾਪਤ ਕਰਨਾ ਹੈ, ਏਥੇ ਜਾਂ ਅਗਲੇ ਜਨਮ ਵਿੱਚ ਜਾਂ ਸਵਰਗ ਵਿੱਚ। ਉਹ ਤਾਂ ਮਨੁੱਖ਼ਤਾ ਦੀ ਗਰਦਨ ਵਿੱਚੋਂ ਦਾਸ ਬਿਰਤੀ ਦਾ ਜੂਲਾ ਉਤਾਰਨ ਲਈ ਮੁਕਤੀ ਅਤੇ ਸ਼ਾਂਤੀ ਦਾ ਮਾਰਗ ਅਪਨਾਉਣ ਲਈ ਅਜਿਹਾ ਕੁਝ ਕਰਨਗੇ। ਜ਼ਿਆਦਾਤਰ ਮਨੁੱਖ਼ ਰੂੜੀਆਂ ਅਤੇ ਅੰਧ ਵਿਸ਼ਵਾਸ਼ ਦਾ ਸ਼ਿਕਾਰ ਹਨ। ਸਾਨੂੰ ਹਰ ਮੱਤ ਨੂੰ ਤਰਕ ਦੀ ਕਸੌਟੀ ਤੇ ਪਰਖ਼ਣਾ ਹੋਵੇਗਾ। ਪਰਾ-ਵਿਸ਼ਵਾਸ ਤੇ ਅੰਧਵਿਸ਼ਵਾਸ ਮੂੜ ਬਣਾ ਦਿੰਦੇ ਹਨ। ਜੇ ਮਨੁੱਖ਼ ਆਪਣੇ ਯਥਾਰਥਵਾਦੀ ਹੋਣ ਦਾ ਦਾਅਵਾ ਕਰਦਾ ਹੈ ਤਾਂ ਉਸ ਨੂੰ ਸਾਰੇ ਪ੍ਰਾਚੀਨ ਵਿਸ਼ਵਾਸਾਂ ਨੂੰ ਚੁਣੌਤੀ ਦੇਣੀ ਪਵੇਗੀ। ਜੇ ਉਹ ਤਰਕ ਦਾ ਹੱਲਾ ਨਾ ਸਹਿ ਸਕੇ ਤਾਂ ਟੁਕੜੇ-ਟੁਕੜੇ ਹੋ ਕੇ ਡਿੱਗ ਪੈਣਗੇ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਪ੍ਰਕਿਰਤੀ ਦੀ ਗ਼ਤੀ ਦਾ ਸੰਚਾਲਨ ਕਰਨ ਵਾਲਾ ਕੋਈ ਚੇਤੰਨ ਪ੍ਰਮਾਤਮਾ ਨਹੀਂ ਹੈ। ਅਸੀਂ ਪ੍ਰਕਿਰਤੀ ਵਿੱਚ ਵਿਸ਼ਵਾਸ ਕਰਦੇ ਹਾਂ ਪਰ ਉਸ ਦੀ ਦਿਸ਼ਾ ਨਿਰਧਾਰਿਤ ਕਰਨ ਵਾਲੀ ਕਿਸੇ ਹੋਰ ਚੇਤੰਨ ਸ਼ਕਤੀ ਵਿੱਚ ਨਹੀਂ। ਦੁਨੀਆਂ ਵਿੱਚ ਸਭ ਤੋਂ ਵੱਡਾ ਪਾਪ ਗਰੀਬ ਹੋਣਾ ਹੈ। ਗਰੀਬੀ ਇੱਕ ਸਰਾਪ ਹੈ। ਗਰੀਬ ਅਤੇ ਅਨਪੜ੍ਹ ਪਰਿਵਾਰ ਜਿਵੇਂ ਇੱਕ ਚਮਾਰ ਜਾਂ ਮੈਲਾ ਚੁੱਕਣ ਵਾਲੇ ਦਾ ਕੀ ਭਵਿੱਖ਼ ਹੈ? ਗ਼ਰੀਬ ਹੋਣ ਕਰਕੇ ਉਹ ਪੜ੍ਹਾਈ ਨਹੀਂ ਕਰ ਸਕਦਾ। ਉਹ ਲੋਕ ਉਸ ਨੂੰ ਦੁਰਕਾਰ ਕੇ ਰੱਖਦੇ ਹਨ ਜੋ ਉੱਚੀ ਜਾਤ ਵਿੱਚ ਪੈਦਾ ਹੋਣ ਕਾਰਣ ਆਪਣੇ ਆਪ ਨੂੰ ਉੱਚਾ ਸਮਝਦੇ ਹਨ। ਉਸ ਦਾ ਅਗਿਆਨ, ਉਸ ਦੀ ਗਰੀਬੀ ਤੇ ਉਸ ਨਾਲ ਕੀਤਾ ਗਿਆ ਵਿਵਹਾਰ ਉਸ ਦੇ ਹਿਰਦੇ ਨੂੰ ਸਮਾਜ ਪ੍ਰਤੀ ਪ੍ਰਤੀਰੋਧ ਨਾਲ ਭਰ ਦਿੰਦੇ ਹਨ। ਆਪਣੇ ਆਪ ਨੂੰ ਸਰਵ ਸ੍ਰੇਸ਼ਟ ਕਹਿਣ ਵਾਲੇ ਇਨ੍ਹਾਂ ਦੰਭੀ ਅਤੇ ਘੁਮੰਡੀ ਲੋਕਾਂ ਨੇ ਜਾਣ ਬੁੱਝ ਕੇ ਸ਼ੂਦਰਾਂ ਨੂੰ ਅਗਿਆਨੀ ਬਣਾਈ ਰੱਖਿਆ। ਸ਼ੂਦਰ ਜੇ ਪਵਿੱਤਰ ਵੇਦਾਂ ਦੀਆਂ ਸ਼ਕਤੀਆਂ ਸੁਣ ਲੈਣ ਦਾ ਦੁਰਸਾਹਸ ਕਰਦੇ ਤਾਂ ਅਪਰਾਧ ਵਜੋਂ ਉਹਨਾਂ ਦੇ ਕੰਨਾਂ ਵਿੱਚ ਗਰਮ ਸ਼ੀਸ਼ਾ ਪਾਇਆ ਜਾਂਦਾ। ਸਾਰੇ ਧਰਮ, ਸੰਪਰਦਾਇ ਤੇ ਸ਼ੋਸ਼ਕ ਸੰਸਥਾਵਾਂ ਰਾਜਿਆਂ ਤੇ ਪੂੰਜੀਪਤੀਆਂ ਦੀਆਂ ਸਮਰਥਕ ਹੋ ਜਾਂਦੀਆਂ ਹਨ। ਰਾਜੇ ਪਤੀ ਵਿਦਰੋਹ ਹਰ ਧਰਮ ਵਿੱਚ ਸਦਾ ਪਾਪ ਰਿਹਾ ਹੈ। ਭਾਗ ਅਤੇ ਭਗਵਾਨ ਭਰੋਸੇ ਹੱਥ ਤੇ ਹੱਥ ਰੱਖ ਕੇ ਬੈਠਣ ਨਾਲ ਇਹ ਸਾਮਰਾਜਵਾਦੀ ਸਾਨੂੰ ਆਜ਼ਾਦੀ ਨਹੀਂ ਦੇਣਗੇ। ਅੰਗਰੇਜਾਂ ਦੀ ਹਕੂਮਤ ਇੱਥੇ ਇਸ ਲਈ ਨਹੀਂ ਕਿ ਭਗਵਾਨ ਚਾਹੁੰਦਾ ਹੈ ਸਗੋਂ ਇਸ ਲਈ ਹੈ ਕਿ ਉਹਨਾਂ ਦੇ ਕੋਲ ਬੰਦੂਕਾਂ, ਬੰਬ, ਪੁਲਿਸ ਤੇ ਸੈਨਿਕ ਹਨ। ਉਹ ਸਾਨੂੰ ਕਮਜ਼ੋਰ ਸਮਝ ਕੇ ਸਾਡਾ ਸ਼ੋਸ਼ਣ ਕਰਦੇ ਹਨ।

ਭਾਬੀ, ਸਾਮਰਾਜਵਾਦ ਤੇ ਪੂੰਜੀਵਾਦ ਨਾਲ ਅਸੀਂ ਕਦੇ ਸਮਝੌਤਾ ਨਹੀਂ ਕਰ ਸਕਦੇ। ਇਹ ਸਮਾਜਵਾਦ ਦੇ ਦੁਸ਼ਮਣ ਹਨ। ਇਹ ਇੱਕ ਕਮਜ਼ੋਰ ਦੇਸ਼ ਨੂੰ ਗ਼ੁਲਾਮ ਬਣਾ ਕੇ ਉਸ ਦਾ ਸ਼ੋਸ਼ਣ ਕਰਦਾ ਹੈ। ਦੂਸਰਾ ਮਜ਼ਦੂਰਾਂ ਤੇ ਮਿਹਨਤਕਸ਼ਾਂ ਦਾ ਖ਼ੂਨ ਚੂਸਦਾ ਹੈ। ਪੂੰਜੀਵਾਦ ਆਰਥਿਕ ਉਤਪਾਦਨ ਨੂੰ ਜਰੂਰਤਮੰਦ ਲੋਕਾਂ ਵਿੱਚ ਵੰਡਣ ਦੀ ਬਜਾਏ ਸਮੁੰਦਰ ਵਿੱਚ ਸੁੱਟ ਦੇਣਾ ਜ਼ਿਆਦਾ ਵਧੀਆ ਸਮਝਦਾ ਹੈ। ਮੇਰੀ ਜ਼ਿੰਦਗੀ ਦਾ ਮੂਲ ਉਦੇਸ਼ ਆਪਣੇ ਦੇਸ਼ ਨੂੰ ਫਿਰੰਗੀਆਂ ਤੋਂ ਮੁਕਤ ਕਰਵਾ ਕੇ ਉਸ ਨੂੰ ਸ਼ਕਤੀਸ਼ਾਲੀ ਸਮਾਜਵਾਦੀ ਰਾਸ਼ਟਰ ਬਣਾਉਣਾ ਹੈ। ਅਫ਼ਸੋਸ ਇਸ ਗੱਲ ਦਾ ਹੈ ਕਿ ਭਾਰਤ ਵਾਸੀਆਂ ਲਈ ਜੋ ਕੁਝ ਕਰਨ ਦੀਆਂ ਹਸਰਤਾਂ ਸਨ ਉਹਨਾਂ ਵਿੱਚੋਂ ਹਜ਼ਾਰਵਾਂ ਹਿੱਸਾ ਵੀ ਪੂਰਾ ਨਹੀਂ ਕਰ ਸਕਿਆ।

ਭਾਬੀ, ਆਜ਼ਾਦ ਹਿੰਦੋਸਤਾਨ ਇੱਕ ਸੁਨਿਹਰਾ ਸੁਪਨਾ ਦਿਲ ਦਿਮਾਗ ਤੇ ਛਾਇਆ ਰਹਿੰਦਾ ਹੈ। ਉਹ ਦਿਨ ਕਿੰਨਾ ਚੰਗਾ ਹੋਵੇਗਾ ਜਦੋਂ ਅੰਤਰ ਰਾਸ਼ਟਰੀ ਤੌਰ ਤੇ ਸਾਡੇ ਦੇਸ਼ਵਾਸੀ ਵੀ ਆਪਣਾ ਸਿਰ ਉੱਚਾ ਕਰਕੇ ਚੱਲ ਸਕਣਗੇ। ਆਪਣਾ ਰਾਜ ਹੋਵੇਗਾ, ਆਪਣਾ ਸੰਵਿਧਾਨ ਹੋਵੇਗਾ, ਆਪਣੀ ਪ੍ਰਮੁੱਖ਼ਤਾ ਹੋਵੇਗੀ ਤੇ ਅੰਗਰੇਜ਼ ਸਰਕਾਰ ਦਾ ਜਬਰ ਜ਼ੁਲਮ ਨਹੀਂ ਹੋਵੇਗਾ। ਅਸੀਂ ਉਹਨਾਂ ਦੇ ਸਾਹਮਣੇ ਹੋ ਕੇ ਗੱਲਬਾਤ ਕਰਾਂਗੇ। 'ਗੁਲਾਮ' ਸ਼ਬਦ ਆਪਣੇ ਦੇਸ਼ ਨਾਲ ਨਹੀਂ ਜੁੜਿਆ ਹੋਵੇਗਾ। ਭਾਰਤ ਦੀ ਭਵਿੱਖ਼ਤ ਪੀੜ੍ਹੀ ਦੇ ਹੱਥ ਦੇਸ਼ ਦੀ ਵਾਗਡੋਰ ਹੋਵੇਗੀ। ਉਹ ਇੱਕ ਸਮਾਜਵਾਦੀ ਰਾਸ਼ਟਰ ਦੇ ਨਿਰਮਾਣ ਵਿੱਚ ਕੋਈ ਵੀ ਕਸਰ ਨਹੀਂ ਛੱਡੇਗੀ। ਜਿੱਥੇ ਸਭ ਨੂੰ ਰੋਜ਼ੀ ਰੋਟੀ ਮਿਲੇਗੀ, ਨਾ ਕੋਈ ਉੱਚਾ ਹੋਵੇਗਾ, ਨਾ ਕੋਈ ਨੀਵਾਂ, ਕਾਨੂੰਨ ਦੀ ਨਜ਼ਰ ਵਿੱਚ ਸਾਰੇ ਬਰਾਬਰ ਹੋਣਗੇ। ਹਾਂ, ਇਹ ਸੱਚ ਹੈ ਕਿ ਇਹ ਸੁਨਿਹਰਾ ਦਿਨ ਮੈਂ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਾਂਗਾ। ਹਿੰਦੁਸਮਾਨ ਸੋਸ਼ਲਿਸਟ ਰੀਪਬਲਿਕਨ ਐਸੋਸੀਏਸ਼ਨ ਦੀ ਭੂਮਿਕਾ ਆਜ਼ਾਦੀ ਤੋਂ ਬਾਅਦ ਘੱਟ ਨਹੀਂ ਹੋਵੇਗੀ। ਸੱਤਾ ਵਿੱਚ ਆਏ ਸਵਾਰਥੀ ਤੇ ਨਿਰੰਕੁਸ਼ ਲੋਕਾਂ ਤੇ ਐਸੋਸੀਏਸ਼ਨ ਕਰੜੀ ਨਿਗ੍ਹਾ ਰੱਖ਼ੇਗੀ।

ਭਾਬੀ, ਤੂੰ ਆਪਣੇ ਆਪ ਨੂੰ ਇਕੱਲੀ ਜਰੂਰ ਮਹਿਸੂਸ ਕਰਦੀ ਹੋਵੇਂਗੀ ਪਰ ਜਦੋਂ ਤੂੰ ਆਪਣਾ ਮਿਸ਼ਨ ਲੈ ਕੇ ਲੋਕਾਂ ਵਿੱਚ ਜਾਵੇਂਗੀ ਤਾਂ ਤੁਸੀਂ ਵੇਖੋਗੇ ਕਿ ਤੁਹਾਡੇ ਨਾਲ ਹਜ਼ਾਰਾਂ ਲੋਕ ਹੋਣਗੇ। ਮੇਰੇ ਦੇਸ਼ ਵਾਸੀਆਂ ਨੇ ਮੈਨੂੰ ਬੇਹੱਦ ਪਿਆਰ ਦਿੱਤਾ ਹੈ। ਉਹਨਾਂ ਨਾਲ

...ਬਾਕੀ ਸਫਾ 29 'ਤੇ





# ਰਾਜਨੀਤਿਕ ਮਸਲੇ ਨੇਤਾ ਦੇ ਨਹੀਂ, ਨੀਤੀਆਂ ਦੇ ਹੁੰਦੇ ਹਨ।

ਅਭੈ ਸਿੰਘ

ਚੰਗੀ ਗੱਲ ਹੈ ਕਿ ਅੰਧ ਵਿਸ਼ਵਾਸ ਵਿਰੁੱਧ ਆਵਾਜ਼ ਤਿੱਖੀ ਹੋ ਰਹੀ ਹੈ। ਬਹੁਤ ਸੰਸਥਾਵਾਂ ਲੋਕਾਂ ਨੂੰ ਅੰਧ ਵਿਸ਼ਵਾਸ ਵਿਚੋਂ ਨਿਕਲਣ ਦੀਆਂ ਪ੍ਰੇਰਨਾਵਾਂ ਦਿੰਦੀਆਂ ਹਨ। ਇਸ ਬਾਰੇ ਲਿਟਰੇਚਰ ਵੀ ਛਪ ਰਹੇ ਹਨ। ਪਰ ਅਕਸਰ ਇਕ ਬੜੇ ਅਜੀਬ ਜਿਹੇ ਹਾਲਾਤ ਵੇਖੀਦੇ ਹਨ। ਲੋਕਾਂ ਨੂੰ ਇਕ ਅੰਧ ਵਿਸ਼ਵਾਸ ਵਿਚੋਂ ਕੱਢ ਕੇ ਦੂਜੇ ਅੰਧ ਵਿਸ਼ਵਾਸ ਵੱਲ ਧੱਕਣ ਦੇ ਉਪਰਾਲੇ ਹੋ ਰਹੇ ਹਨ। ਕੁਝ ਇਸ ਤਰ੍ਹਾਂ ਲੱਗਦਾ ਹੈ ਕਿ ਅੰਧ ਵਿਸ਼ਵਾਸ ਦੇ ਵਾਪਾਰੀ ਕਈ ਹੋਣ ਤੇ ਹਰ ਕੋਈ ਆਪਣੇ ਵਿਸ਼ਵਾਸ ਨੂੰ ਸ਼ਰਧਾ ਦਾ ਨਾਂ ਦਿੰਦਾ ਹੈ ਤੇ ਦੂਜੇ ਦੇ ਵਿਸ਼ਵਾਸ ਨੂੰ ਅੰਧ ਵਿਸ਼ਵਾਸ। ਇਥੋਂ ਤੱਕ ਕਿ ਨੌ ਗਜਾ ਪੀਰਾਂ ਦੀਆਂ ਮਮਟੀਆਂ ਉਪਰ ਲੱਗਦੇ ਵੱਡਿਆਂ ਮੇਲਿਆਂ ਵਿਚ ਵੀ ਮਹਾਂ ਪੁਰਸ਼ ਲੋਕਾਂ ਨੂੰ ਅੰਧ ਵਿਸ਼ਵਾਸ ਤਿਆਗਣ ਦੀਆਂ ਨਸੀਹਤਾਂ ਦਿੰਦੇ ਹਨ। ਇਹੋ ਜਿਹੀ ਹੀ ਸ਼ਬਦਾਵਲੀ ਬਹੁਤ ਸਾਰੇ ਡੇਰਿਆਂ ਉਪਰ ਚੱਲਦੇ ਵਿਖਿਆਨਾਂ ਵਿਚ ਮਿਲਦੀ ਹੈ।

ਤਦ ਸਵਾਲ ਇਹ ਪੈਦਾ ਹੁੰਦਾ ਹੈ ਕਿ ਆਖਿਰ ਵਿਸ਼ਵਾਸ ਕਿਸ ਨੂੰ ਕਹਾਂਗੇ ਤੇ ਅੰਧ ਵਿਸ਼ਵਾਸ ਕਿਸ ਨੂੰ। ਦਰ ਅਸਲ ਕਿਸੇ ਵੀ ਇਨਸਾਨ ਦਾ ਜੇ ਕਿਸੇ ਗੱਲ, ਵਿਚਾਰ ਜਾਂ ਵਿਚਾਰਧਾਰਾ ਉਪਰ ਵਿਸ਼ਵਾਸ ਹੈ ਤਾਂ ਉਹ ਉਸ ਵਾਸਤੇ ਅੰਧ ਵਿਸ਼ਵਾਸ ਨਹੀਂ। ਉਹ ਕੇਵਲ ਹੋਰਨਾਂ ਵਾਸਤੇ ਹੀ ਅੰਧ ਵਿਸ਼ਵਾਸ ਹੋ ਸਕਦਾ ਹੈ। ਸੂਰਜ ਗ੍ਰਹਿਣ ਲੱਗਦਾ ਹੈ। ਕੁਝ ਲੋਕ ਨਜ਼ਦੀਕ ਦੇ ਧਰਮ ਅਸਥਾਨ ਜਾਂਦੇ ਹਨ ਤੇ ਸਾਰਾ ਵਕਤ ਅੱਖਾਂ ਮੁੰਦ ਕੇ ਬੰਦਗੀਆਂ ਕਰਦੇ ਰਹਿੰਦੇ ਹਨ। ਉਹ ਉੱਚੀ ਉੱਚੀ ਪੂਰੇ ਰਾਗਾਂ ਵਿਚ ਕਾਫੀ ਦੇਰ ਕੀਰਤਨ ਕਰਦੇ ਹਨ। ਗ੍ਰਹਿਣ ਦੀ ਸਮਾਪਤੀ ਤੋਂ ਬਾਅਦ ਥੱਕੇ ਟੁੱਟੇ ਬਾਹਰ ਨਿਕਲਦੇ ਹਨ। ਪਰ ਉਨ੍ਹਾਂ ਦੇ ਚਿਹਰਿਆਂ ਤੇ ਇਕ ਤਸੱਲੀ ਹੁੰਦੀ ਹੈ, ਇਕ ਜੇਤੂ ਅਹਿਸਾਸ ਹੁੰਦਾ ਹੈ, ਜਿਵੇਂ ਕਿ ਜੇ ਉਹ ਇੰਨਾ ਜ਼ੋਰ ਨਾ ਲਗਾਉਂਦੇ ਤਾਂ ਸ਼ਾਇਦ ਗ੍ਰਹਿਣ ਲੱਗਾ ਹੀ ਰਹਿ ਜਾਂਦਾ। ਜਾਂ ਘੱਟ ਘੱਟ ਉਹ ਇਸ ਤਸੱਲੀ ਵਿਚ ਜ਼ਰੂਰ ਹੁੰਦੇ ਹਨ ਕਿ ਉਨ੍ਹਾਂ ਨੇ ਆਪਣੇ ਆਪ ਤੇ ਆਪਣੇ ਪਰਿਵਾਰ ਨੂੰ ਤਾਂ ਗ੍ਰਹਿਣ ਦੇ ਭੈੜੇ ਅਸਰਾਂ ਤੋਂ ਬਚਾਉਂਣ ਵਾਸਤੇ ਕੁਝ ਨਾ ਕੁਝ ਹਿੰਮਤ ਕਰ ਲਈ ਹੈ। ਓਧਰ ਇਸੇ ਗ੍ਰਹਿਣ ਦੇ ਵਕਤ ਕੁਝ ਲੋਕ ਟੀ ਵੀ ਲਗਾ ਕੇ ਸਾਇੰਸਦਾਨਾਂ ਵੱਲੋਂ ਕੀਤੀਆਂ ਜਾ ਰਹੀਆਂ ਟਿੱਪਣੀਆਂ ਤੇ ਗ੍ਰਹਿਣ ਦੀਆਂ ਤਸਵੀਰਾਂ ਵੇਖਦੇ ਹਨ। ਉਹ ਚਾਹ ਦੀਆਂ ਚੁਸਕੀਆਂ ਨਾਲ ਕੁਝ ਖਾਈ ਜਾਂਦੇ ਹਨ, ਕੁਦਰਤ ਦੀ ਇਸ ਅਨੋਖੀ ਕਾਰਵਾਈ ਦਾ ਆਨੰਦ ਮਾਣਦੇ ਹਨ ਤੇ ਕੁਝ ਵਿਗਿਆਨਕ ਗੁੰਝਲਾਂ ਸਮਝਣ ਦੀ ਕੋਸ਼ਿਸ਼ ਵੀ ਕਰਦੇ ਹਨ।

ਇਹ ਲੋਕ ਜਦੋਂ ਕੀਰਤਨ ਤੋਂ ਮੁੜ ਰਹੇ ਲੋਕਾਂ ਨੂੰ ਵੇਖਦੇ ਹਨ ਤਾਂ ਕਹਿੰਦੇ ਨੇ ਕਿ ਵੇਖੋ ਇਨ੍ਹਾਂ ਵਿਚਾਰਿਆਂ ਨੂੰ ਗ੍ਰਹਿਣ ਦਾ ਕੁਝ ਪਤਾ ਹੀ ਨਹੀਂ, ਕਿਹੜੇ ਅੰਧ ਵਿਸ਼ਵਾਸ ਦੇ ਚੱਕਰਾਂ ਵਿਚ ਫਸੇ ਹਨ। ਦੂਜੇ ਪਾਸੇ ਕੀਰਤਨ ਤੋਂ ਮੁੜਨ ਵਾਲੇ ਲੋਕ ਜਦੋਂ ਟੀ ਵੀ ਅੱਗੇ ਮਸਤੀਆਂ ਮਾਰਨ ਵਾਲਿਆਂ ਨੂੰ ਵੇਖਦੇ ਹਨ ਤਾਂ ਉਨ੍ਹਾਂ ਦੀ ਕਿਸਮਤ ਉਪਰ ਤਰਸ ਖਾਂਦੇ ਹਨ ਕਿ ਇਨ੍ਹਾਂ ਵਿਚਾਰਿਆਂ ਨੂੰ ਪਤਾ ਹੀ ਨਹੀਂ ਕਿ ਗ੍ਰਹਿਣ ਕੀ ਚੀਜ਼ ਹੈ, ਪਤਾ ਨਹੀਂ ਇਨ੍ਹਾਂ ਭੁੱਲੇ ਭਟਕੇ ਲੋਕਾਂ ਨੂੰ ਕਦੋ 'ਜਾਗ੍ਰਤੀ' ਆਵੇਗੀ ਕਿ ਗ੍ਰਹਿਣ ਦੇ ਮੌਕੇ ਧਰਮ ਅਸਥਾਨ ਬੰਦਗੀ ਕਰਕੇ ਫ਼ਲ ਪ੍ਰਾਪਤ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਇਕ ਡੇਰੇਦਾਰ ਦੇ ਚਰਨਾਂ ਵਿਚ ਬੈਠੇ ਲੋਕ ਆਪਣੇ ਆਪ ਨੂੰ ਭਾਗਾਂ ਵਾਲੇ ਸਮਝਦੇ ਹਨ ਜਿਹੜੇ ਠੀਕ ਜਗ੍ਹਾ ਪਹੁੰਚ ਕੇ ਆਪਣਾ ਵਕਤ ਤੇ ਜੀਵਨ ਸਹੀ ਲੇਖੇ ਲਾ ਰਹੇ ਹਨ। ਉਹ ਦੂਜੇ ਸੰਤਾਂ ਦੇ ਡੇਰੇ ਜਾਣ ਵਾਲਿਆਂ ਨੂੰ ਗੁਮਰਾਹ ਹੋਏ ਸਮਝਦੇ ਹਨ। ਇਸੇ ਤਰ੍ਹਾਂ ਦੂਜੇ ਸੰਤਾਂ ਦੇ ਸ਼ਰਧਾਲੂ ਸਮਝਦੇ ਹਨ। ਪਰ ਜਦੋਂ ਕਿਧਰੇ ਇਹ ਇਕੱਠੇ ਮਿਲਣ ਤਾਂ ਸਦਾਚਾਰ ਦੇ ਨਾਤੇ ਇਕੋ ਗੱਲ ਦੁਹਰਾਈ ਜਾਂਦੇ ਹਨ ਕਿ ਜੀ ਆਪਣਾ ਆਪਣਾ ਵਿਸ਼ਵਾਸ ਹੈ, ਆਪਣੀ ਆਪਣੀ ਸ਼ਰਧਾ ਹੈ। ਉਹ ਇਹ ਨਾ ਦੱਸਦੇ ਨੇ ਤੇ ਨਾ ਖੁਦ ਜਾਣਦੇ ਹਨ ਕਿ ਇਸ ਸ਼ਰਧਾ ਦਾ ਆਧਾਰ ਕੀ ਹੈ। ਜ਼ਿਆਦਾ ਪੁਛਣ 'ਤੇ ਵਧ ਤੋਂ ਵਧ ਇਹ ਜਵਾਬ ਹੋ ਸਕਦਾ ਹੈ ਕਿ ਬੱਸ ਜੀ ਜਿੱਥੇ ਕਿਸੇ ਦਾ ਦਿਲ ਟਿਕ ਗਿਆ। ਦਰ ਅਸਲ ਜਿਸ ਵਿਸ਼ਵਾਸ ਦਾ ਕਾਰਣ ਨਾ ਦੱਸਿਆ ਜਾ ਸਕੇ ਉਹੀ ਅੰਧ ਵਿਸ਼ਵਾਸ ਹੈ, ਉਹੀ ਭੇਡ ਚਾਲ ਹੈ। ਤਰਕ ਵਿਹੂਣਾ ਹਰ ਵਿਸ਼ਵਾਸ ਅੰਧ ਵਿਸ਼ਵਾਸ ਹੈ।

ਇਕ ਬੰਦਾ ਰਾਤ ਨੂੰ ਸੌਣ ਲੱਗੇ ਮੰਜੇ ਦੀ ਪੈਂਦ ਕਸਣ ਲੱਗਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ 'ਰਾਤ ਨੂੰ ਪੈਂਦ ਨਹੀਂ ਕੱਸੀਦੀ ਹੁੰਦੀ'। ਜੇ ਉਹ ਪੁੱਛੇ ਕਿ ਕਿਉਂ ਤਾਂ ਅਕਸਰ ਵੱਡੇ ਡਾਂਟਦੇ ਹਨ ਕਿ ਕਿਉਂ ਤਾਂ ਲੜਾਈ ਹੁੰਦੀ ਹੈ। ਪਰ ਕਿਉਂ ਲੜਾਈ ਨਹੀਂ ਹੁੰਦੀ। ਕਿਉਂ ਦੇ ਜਵਾਬ ਤੋਂ ਬਿਨਾਂ ਕਿਸੇ ਵਿਸ਼ਵਾਸ ਨੂੰ ਅਧਾਰ ਨਹੀਂ ਮਿਲ ਸਕਦਾ। 'ਕਿਉਂ' ਤੋਂ ਬਾਅਦ ਵਾਰੀ ਆਉਂਦੀ ਹੈ, 'ਕਿਸ ਤਰ੍ਹਾਂ' ਦੀ। ਜੇ ਰਾਤ ਨੂੰ ਮੰਜੀ ਦੀ ਪੈਂਦ ਕਸਣ ਵਾਲੇ ਨੂੰ ਕਿਹਾ ਜਾਵੇ ਕਿ ਇਸ ਨਾਲ ਕੁੜੀਆਂ ਜੰਮਦੀਆਂ ਹਨ, ਤਾਂ ਉਸ ਦਾ ਇਹ ਪੁੱਛਣਾ ਬਣਦਾ ਹੈ ਕਿ ਕਿਸ ਤਰ੍ਹਾਂ। ਉਹ ਜਾਨਣਾਂ ਚਾਹੇਗਾ ਕਿ ਮੰਜੇ ਦੀ ਪੈਂਦ ਕਸਣ ਦਾ ਕੁੜੀ ਜਾਂ ਮੁੰਡਾ ਹੋਣ ਨਾਲ ਕਿਵੇਂ ਸਬੰਧ ਜੁੜਦਾ ਹੈ। ਉਹ ਇਹ ਵੀ ਕਹਿ ਸਕਦਾ ਕਿ ਫਿਰ ਤਾਂ ਜਿਨ੍ਹਾਂ ਦੇ ਔਲਾਦ ਨਹੀਂ, ਉਹ ਰਾਤ ਨੂੰ ਪੈਂਦ ਕੱਸਿਆ ਕਰਨ ਤੇ ਕੁੜੀ ਹਾਸਿਲ ਕਰ ਲੈਣ। ਇਥੇ ਉਲਟੀ ਗੰਗਾ ਵਹਿੰਦੀ ਹੈ, ਸਮਝਣ ਦੀ ਕੋਸ਼ਿਸ਼ ਕਰਨ ਵਾਲੇ ਬੰਦੇ ਨੂੰ ਬੇ ਅਕਲਾ ਕਿਹਾ ਜਾਂਦਾ ਹੈ। ਐਹੋ ਜਿਹੇ ਸਵਾਲਾਂ ਦਾ ਇਕੋ ਜਵਾਬ ਹੁੰਦਾ ਹੈ, "ਇਹ ਤਾਂ ਅੱਗੋਂ ਬਹਿਸਾਂ ਕਰਨ ਲੱਗ ਪੈਂਦਾ ਹੈ"। ਬਹਿਸਾਂ ਤੋਂ ਭੱਜਣ ਵਾਲਾ ਵਿਸ਼ਵਾਸ, 'ਕਿਉਂ' ਤੇ 'ਕਿਸ ਤਰ੍ਹਾਂ' ਦਾ ਜਵਾਬ ਨਾ ਦੇ ਸਕਣ ਵਾਲਾ ਹਰ ਵਿਸ਼ਵਾਸ ਅੰਧ ਵਿਸ਼ਵਾਸ ਹੈ। ਚਾਹੇ ਇਹ ਵਿਗਿਆਨ ਦੇ ਖੇਤਰ ਵਿਚ ਹੋਵੇ, ਰਾਜਨੀਤੀ ਦੇ ਖੇਤਰ ਵਿਚ ਜਾਂ ਧਰਮ ਦੇ ਖੇਤਰ ਵਿਚ। ਸਕੂਲ ਦੇ ਇਮਤਿਹਾਨ ਵਿਚ ਇਕ ਵਿਦਿਆਰਥੀ ਤੋਂ ਅਲਜਬਰੇ ਦਾ ਕੋਈ ਸਵਾਲ ਪੁੱਛਿਆ ਜਾਂਦਾ ਹੈ। ਉਸ ਨੇ ਉਹ ਸਵਾਲ ਕਈ ਵਾਰ ਕੱਢਿਆ ਹੁੰਦਾ ਹੈ ਤੇ ਯਕੀਨ ਨਾਲ ਯਾਦ ਹੁੰਦਾ ਹੈ ਕਿ ਇਸ ਦਾ ਜਵਾਬ ਫਲਾਣੀ ਰਕਮ ਹੈ। ਉਹ ਸਵਾਲ ਦਾ ਨੰਬਰ ਲਿਖ ਕੇ ਅੱਗੇ ਉਹੀ ਰਕਮ ਲਿਖ ਦਿੰਦਾ ਹੈ। ਉਹ ਰਕਮ ਬਿਲਕੁੱਲ ਠੀਕ ਹੁੰਦੀ ਹੈ, ਪਰ ਉਸ ਨੂੰ ਕੋਈ ਨੰਬਰ ਨਹੀਂ ਮਿਲੇਗਾ। ਕਿਉਂਕਿ ਉਸ ਨੇ ਸ਼ੁਰੂ ਤੋਂ ਦੱਸਣਾ ਹੁੰਦਾ ਹੈ ਕਿ ਕਿਹੜੀ ਰਕਮ ਨੂੰ ਕਿੰਨੇ ਨਾਲ ਜ਼ਰਬ ਕੀਤਾ ਤੇ ਕਿੰਨੇ ਨਾਲ ਤਕਸੀਮ ਤੇ ਕਿਹੜੇ

ਫਾਰਮੂਲੇ ਮੁਤਾਬਕ ਕੀਤਾ ਤੇ ਅਖੀਰ ਕਿਹੜੇ ਰਸਤੇ ਚੱਲ ਕੇ ਕਿਵੇਂ ਜਵਾਬ ਵਾਲੀ ਰਕਮ ਤੱਕ ਪਹੁੰਚਿਆ। ਖੋਜ ਕਰਨ ਵਾਲੇ ਵਿਦਿਆਰਥੀ ਜਦੋਂ ਆਪਣਾ ਖੋਜ ਪੱਤਰ ਦਿੰਦੇ ਹਨ ਤਾਂ ਕੇਵਲ ਸਿੱਟਾ ਲਿਖ ਕੇ ਡਿਗਰੀ ਨਹੀਂ ਲੈ ਸਕਦੇ। ਉਨ੍ਹਾਂ ਨੂੰ ਉਹ ਸਾਰੀਆਂ ਕਿਤਾਬਾਂ ਤੇ ਸੋਮਿਆਂ ਦਾ ਹਵਾਲਾ ਦੇਣਾ ਪੈਂਦਾ ਹੈ ਜਿਥੋਂ ਉਨ੍ਹਾਂ ਨੇ ਹੁਣ ਤੱਕ ਦੀ ਖੋਜ ਦੇ ਵੇਰਵੇ ਲਏ ਹੁੰਦੇ ਹਨ। ਉਨ੍ਹਾਂ ਨੂੰ ਦਲੀਲਾਂ ਨਾਲ ਦੱਸਣਾ ਪੈਂਦਾ ਹੈ ਕਿ ਪਹਿਲੇ ਨਿਰਣਿਆਂ ਵਿਚੋਂ ਕਿਹੜਾ ਗ਼ਲਤ ਹੈ ਤੇ ਕਿਉਂ। ਅਖੀਰ ਵਿਚ ਉਨ੍ਹਾਂ ਨੂੰ ਇਹ ਵੀ ਸਮਝਾਉਣਾ ਪੈਂਦਾ ਹੈ ਕਿ ਉਨ੍ਹਾਂ ਦੀ ਖੋਜ ਕਿਉਂ ਵਿਸ਼ਵਾਸ ਦੇ ਕਾਬਲ ਸਮਝੀ ਜਾਵੇ। ਤਰਕ ਦੀ ਕਸਵੱਟੀ ਉਪਰ ਖਰੀ ਉਤਰਣ ਤੋਂ ਬਿਨਾ ਕੋਈ ਖੋਜ ਪ੍ਰਵਾਨ ਨਹੀਂ ਹੁੰਦੀ। 'ਕਿਉਂ' ਨੂੰ ਲੜਾਈ ਦੱਸ ਕੇ ਕੋਈ ਖੋਜ ਕਰਤਾ ਡਿਗਰੀ ਨਹੀਂ ਲੈ ਸਕਦਾ। ਇਥੋਂ ਤੱਕ ਕਿ ਜੇ ਕੋਈ ਡਾਕਟਰੀ ਖੋਜ ਕਮੇਟੀ ਕਿਸੇ ਜਾਨ ਲੇਵਾ ਬੀਮਾਰੀ ਦੇ ਇਲਾਜ ਵਾਸਤੇ ਦਵਾਈ ਬਣਾ ਲੈਣ ਦਾ ਦਾਅਵਾ ਕਰੇ ਤਾਂ ਉਹ ਦਵਾਈ ਇਕ ਦਮ ਮਰੀਜਾਂ ਵਾਸਤੇ ਨਹੀਂ ਭੇਜੀ ਜਾ ਸਕਦੀ। ਖੋਜ ਕਮੇਟੀ ਨੂੰ ਆਪਣੇ ਵੱਲੋਂ ਕੀਤੇ ਤਜਰਬਿਆਂ ਨੂੰ ਅਧਾਰ ਬਣਾ ਕੇ ਪੂਰੀ ਰੀਪੋਰਟ ਦੇਣੀ ਪਵੇਗੀ ਕਿ ਇਸ ਦਵਾਈ ਵਿਚਲਾ ਕਿਹੜਾ ਤੱਤ ਬੀਮਾਰੀ ਦੇ ਕਿਹੜੇ ਸੈੱਲ ਜਾਂ ਜਰਾਸੀਮ ਉਪਰ ਕਿਸ ਤਰ੍ਹਾਂ ਅਸਰ ਕਰੇਗਾ। ਸਾਰੇ ਸਬੂਤ ਪਰਖਣ ਤੋਂ ਬਾਅਦ ਹੀ ਉਹ ਦਵਾਈ ਪੇਟੈਂਟ ਕੀਤੀ ਜਾਂਦੀ ਹੈ, ਭਾਵ ਕਿ ਦਵਾਈ ਉਪਰ ਵਿਸ਼ਵਾਸ ਕੀਤਾ ਜਾਂਦਾ ਹੈ। ਬਿਲਕੁਲ ਇਹੀ ਆਧਾਰ ਸਮਾਜਕ ਵਿਸ਼ਵਾਸਾਂ ਦਾ ਹੈ, ਚਾਹੇ ਉਹ ਰਾਜਨੀਤਕ ਹੋਣ ਚਾਹੇ ਧਾਰਮਿਕ। ਇਕ ਬੰਦਾ ਪ੍ਰਚਾਰ ਕਰਦਾ ਹੈ ਕਿ ਉਸ ਦੀ ਪਾਰਟੀ ਤੇ ਉਸ ਪਾਰਟੀ ਦਾ ਸਿਸਟਮ ਹੀ ਲੋਕਾਂ ਦੇ ਜਨ ਜੀਵਨ ਨੂੰ ਬੇਹਤਰ ਬਣਾ ਸਕਦਾ ਹੈ ਤਾਂ ਉਸ ਨੂੰ ਵੀ ਦੱਸਣਾ ਪਵੇਗਾ ਕਿ 'ਕਿਸ ਤਰ੍ਹਾਂ'। ਆਪਣੀ ਪਾਰਟੀ ਦੇ ਮੈਨੀਫੈਸਟੋ ਤੇ ਹੋਰਨਾਂ ਪਾਰਟੀਆਂ ਦੇ ਮੈਨੀਫੈਸਟੋਆਂ ਨਾਲ ਟਾਕਰਾ ਕਰ ਕੇ ਦੱਸਣਾ ਪਵੇਗਾ। ਬਿਨਾ ਵਿਚਾਰੇ ਤੇ ਸਮਝੇ ਨਾਹਰੇ ਲਾਈ ਜਾਣਾ ਕਿ ਦੇਸ਼ ਦਾ ਨੇਤਾ ਕੈਸਾ ਹੋ, ਫਲਾਣੇ ਜੈਸਾ ਹੋ, ਵੀ ਅੰਧ ਵਿਸ਼ਵਾਸ ਹੈ, ਰਾਜਨੀਤਕ ਮਸਲੇ ਨੇਤਾ ਦੇ ਨਹੀਂ ਨੀਤੀਆਂ ਦੇ ਹੁੰਦੇ ਹਨ। ਜਿਹੜਾ ਵਿਚਾਰ ਵਿਰੋਧੀ ਦਲੀਲਾਂ ਨੂੰ ਸੁਣਨਾ, ਪੜ੍ਹਨਾ ਤੇ ਵਿਚਾਰਨਾ ਛੱਡ ਦੇਵੇ ਅਤੇ ਕਾਇਲ ਕਰਦੀਆਂ ਦਲੀਲਾਂ ਨਾਲ ਬਦਲਣ ਲਈ ਤਿਆਰ ਨਾ ਹੋਵੇ, ਉਹ ਅੰਧ ਵਿਸ਼ਵਾਸ ਹੈ। ਭਰੋਸਾ, ਵਫ਼ਾਦਾਰੀ, ਸ਼ਰਧਾ ਤੇ ਆਸਥਾ ਚੰਗੇ ਇਨਸਾਨੀ ਗੁਣ ਹਨ। ਪਰ ਇਨ੍ਹਾਂ ਦਾ ਆਧਾਰ ਵਿਸ਼ਵਾਸ ਹੀ ਹੋ ਸਕਦਾ ਹੈ ਤੇ ਵਿਸ਼ਵਾਸ ਦਾ ਅਧਾਰ ਸਿਰਫ ਤੇ ਸਿਰਫ ਕਾਇਲ ਕਰਦਾ ਤਰਕ ਹੁੰਦਾ ਹੈ। ਏਧਰ ਵੀ ਅਜੀਬ ਉਲਟੀ ਗੰਗਾ ਵਹਿੰਦੀ ਵੇਖਦੇ ਹਾਂ। ਬੰਦਾ ਪਹਿਲਾਂ ਆਸਥਾ ਬਣਾ ਲੈਂਦਾ ਹੈ, ਫਿਰ ਵਿਸ਼ਵਾਸ ਤੇ ਦਲੀਲਾਂ ਅਖੀਰ ਵਿਚ ਲੱਭਦਾ ਹੈ। ਪਿਤਾ ਪੁਰਖੀ ਤੇ ਪਰਿਵਾਰਾਂ ਦੀ ਪੱਧਰ ਦੇ ਥੋਕ ਵਿਸ਼ਵਾਸ ਇਸੇ ਵੰਨਗੀ ਵਿਚ ਆਉਂਦੇ ਹਨ। ਅਕਸਰ ਸੁਣਦੇ ਹਾਂ ਕਿ ਜੀ ਅਸੀਂ ਐਸ ਪਾਰਟੀ ਦੇ ਹੁੰਦੇ ਹਾਂ, ਓਸ ਪਾਰਟੀ ਦੇ ਹੁੰਦੇ ਹਾਂ। ਅਸੀਂ ਐਸ ਬਾਬੇ ਦੇ ਹੁੰਦੇ ਹਾਂ, ਅਸੀਂ ਓਸ ਬਾਬੇ ਦੇ ਹੁੰਦੇ ਹਾਂ। ਅਸੀਂ ਇਹ ਹੁੰਦੇ ਹਾਂ, ਅਸੀਂ ਉਹ ਹੁੰਦੇ ਹਾਂ। ਜਨਮ ਨਾਲ ਸਰੀਰਕ ਗੁਣ ਤਾਂ ਪਿਤਾ ਪੁਰਖੀ ਹੋ ਸਕਦੇ ਹਨ ਦਿਮਾਗੀ ਸੋਚ ਦਾ ਇਸ ਨਾਲ ਕੋਈ ਵਾਸਤਾ ਨਹੀਂ। ਜਾਨਣ ਤੇ ਸਮਝਣ ਦੀ ਪ੍ਰਕਿਰਿਆ ਤੋਂ ਪਹਿਲਾਂ ਹੀ ਤਹਿ ਹੋ ਗਿਆ ਵਿਸ਼ਵਾਸ ਅੰਧ ਵਿਸ਼ਵਾਸ ਹੋਵੇਗਾ। ਤਰਕ ਦੇ ਦਰਵਾਜ਼ੇ ਬੰਦ ਕਰਕੇ ਵਫਾਦਾਰੀ ਤੇ ਸ਼ਰਧਾ ਦੀ ਵਲਘਣ ਵਿਚ ਘਿਰਿਆ ਹਰ ਕਿਸਮ ਦਾ 'ਅਟੱਲ ਵਿਚਾਰ' ਅੰਧ ਵਿਸ਼ਵਾਸ ਹੈ।

*ਮਿੰਨੀ ਕਹਾਣੀ*

## ਰਾਸ਼ੀ

ਸਕੂਲ ਦੇ ਸਲਾਨਾ ਸਮਾਗਮ ਵਿੱਚ ਗਿਣਤੀ ਦੇ ਦਿਨ ਰਹਿੰਦੇ ਸਨ। ਹਲਕੇ ਦੇ ਐੱਮ.ਐੱਲ.ਏ. ਸਮਾਗਮ ਦੇ ਮੁੱਖ ਮਹਿਮਾਨ ਸਨ। ਭਾਵੇਂ ਸਮੁੱਚੇ ਸਮਾਗਮ ਦੀ ਪ੍ਰਧਾਨਗੀ ਸਾਹਿਤਕ ਰੁਚੀਆਂ ਵਾਲੇ ਐੱਸ.ਡੀ.ਐੱਮ. ਨੇ ਕਰਨੀ ਸੀ , ਜਿਸ ਕਰਕੇ ਸਕੂਲ ਪ੍ਰਬੰਧਕਾਂ ਨੇ ਮੇਰੀ ਡਿਊਟੀ ਲਗਾ ਦਿੱਤੀ ਕਿ ਮੈਂ ਕਾਵਿ ਉਚਾਰਨ, ਭਾਸ਼ਣ ਅਤੇ ਮੌਲਿਕ ਕਹਾਣੀ ਪ੍ਰਤੀਯੋਗਤਾ ਵਿੱਚ ਸ਼ਾਮਲ ਹੋਣ ਵਾਲੇ ਬੱਚਿਆਂ ਵੱਲੋਂ ਪੇਸ਼ ਕੀਤੇ ਜਾਣ ਵਾਲੇ ਪ੍ਰੋਗਰਾਮ ਤੇ ਨਜ਼ਰ ਮਾਰ ਲਵਾਂ। ਸੋ ਮੈਂ ਦਿਨ ਦੇ ਕੰਮ ਦੀ ਸ਼ੁਰੂਆਮ ਆਪਣੇ ਮਨ ਭਾਉਂਦੇ ਵਿਸ਼ੇ ਦੀ ਪਰਖ਼ ਪੜਚੋਲ ਨਾਲ ਕੀਤੀ। ਲਿਖੇ ਭਾਸ਼ਣ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਜਿਹੜਾ ਮੈਡਮ ਸੁਰਪ੍ਰੀਤ ਨੇ ਤਿਆਰ ਕੀਤਾ ਸੀ। ਉਹ ਐੱਮ.ਐੱਸ.ਸੀ. ਬੀ.ਐੱਡ. ਸਨ। ਵਿਗਿਆਨ ਨੂੰ ਆਧਾਰ ਬਣਾ ਕੇ ਅੰਧ ਵਿਸ਼ਵਾਸ ਤੇ ਵਹਿਮ ਭਰਮ ਦੂਰ ਕਰਨ ਦਾ ਸਾਰਥਿਕ ਉਪਰਾਲਾ ਕੀਤਾ ਗਿਆ ਸੀ। ਮੈਂ ਭਾਸ਼ਣ ਪੜ੍ਹ ਹੀ ਰਿਹਾ ਸਾਂ ਕਿ ਟੈਲੀਫ਼ੋਨ ਦੀ ਘੰਟੀ ਵੱਜੀ। "ਹੈਲੋ, ਮੈਂ ਸੁਰਪ੍ਰੀਤ ਬੋਲ ਰਹੀ ਹਾਂ, ਪ੍ਰਿੰਸੀਪਲ ਨੂੰ ਮੈਸੇਜ਼ ਦੇ ਦੇਣਾ ਕਿ ਮੈਂ ਅੱਜ ਸਕੂਲ ਹਾਜ਼ਰ ਨਹੀਂ ਹੋ ਸਕਦੀ।"

"ਕਿਉਂ, ਮੈਡਮ ਸੁਖ਼ ਤਾਂ ਹੈ?" ਮੈਂ ਪੁੱਛਿਆ।

"ਸਰ ਅੱਜ ਮੇਰੀ ਰਾਸ਼ੀ ਠੀਕ ਨਹੀਂ, ਲਓ ਤੁਸੀਂ ਵੀ ਸੁਣ ਲਓ, ਇਸ ਸਪਤਾਹ ਆਪ ਬੁਝੇ-ਬੁਝੇ ਰਹੋਗੇ, ਡਰ ਆਪ ਨੂੰ ਘੇਰ ਕੇ ਰੱਖੇਗਾ।"

ਇੱਕ ਪਲ ਲਈ ਮੈਨੂੰ ਲੱਗਾ ਕਿ ਕੋਈ ਐੱਮ.ਐੱਸ.ਸੀ.ਪਾਸ ਨਹੀਂ ਬਲਕਿ ਕੋਈ ਅਨਪੜ੍ਹ ਗਵਾਰ ਪੇਂਡੂ ਔਰਤ ਬੋਲ ਰਹੀ ਹੋਵੇ।

**ਮੁਖ਼ਤਾਰ ਗਿੱਲ**

## ਸ਼ੋਕ ਸਮਾਚਾਰ

ਏਸ਼ੀਅਨ ਰੈਸ਼ਨਿਸਟ ਸੁਸਾਇਟੀ, ਬਰਤਾਨੀਆ ਦੇ ਸਕੱਤਰ ਲੱਵਕੇਸ਼ ਪ੍ਰਾਸ਼ਰ ਦੇ ਸਹੁਰਾ ਸ੍ਰੀ ਸੋਹਨ ਲਾਲ, ਬਰਾਂਚ ਸਕੱਤਰ ਭਗਵੰਤ ਸਿੰਘ ਦੇ ਭਰਾ ਸ੍ਰੀ ਹਰਬੰਸ ਸਿੰਘ, ਜੁਗਿੰਦਰ ਸਿੰਘ ਤਰਕਸ਼ੀਲ ਆਗੂ ਅੰਮ੍ਰਿਤਸਰ ਜ਼ੋਨ ਦੀ ਮਾਤਾ ਦੇ ਸਦੀਵੀ ਵਿਛੋੜੇ ਅਤੇ ਗੋਨਿਆਣਾ ਇਕਾਈ ਦੇ ਸਾਬਕਾ ਪ੍ਰਧਾਨ ਮਾਸਟਰ ਬਿੱਕਰ ਸਿੰਘ ਦੇ ਅਚਾਨਕ ਵਿਛੋੜੇ 'ਤੇ ਅਦਾਰਾ ਉਨ੍ਹਾਂ ਦੇ ਪਰਿਵਾਰਾਂ ਦੇ ਗ਼ਮ 'ਚ ਸ਼ਰੀਕ ਹੁੰਦਾ ਹੈ।





# ਮਾਪਿਆਂ ਅਤੇ ਅਧਿਆਪਕਾਂ ਦੀ ਜ਼ਿੰਮੇਵਾਰੀ

ਡਾ.ਸ਼ਿਆਮ ਸੁੰਦਰ ਦੀਪਤੀ

ਸਾਡੇ ਸਮਾਜ ਵਿੱਚ ਸੈਕਸ ਸਿੱਖਿਆ ਦੀ ਗੱਲ ਇਸ ਲਈ ਅਜੀਬ ਲੱਗਦੀ ਹੈ ਕਿਉਂਕਿ ਇਸ ਵਿਸ਼ੇ ਬਾਰੇ ਗੱਲ ਕਰਨਾ ਵਰਜਿਤ ਹੀ ਨਹੀਂ ਸਗੋਂ ਭੈੜਾ ਮੰਨਿਆ ਜਾਂਦਾ ਹੈ। ਸੈਕਸ ਸਿੱਖਿਆ ਬਾਰੇ ਕਈ ਸਵਾਲ ਹਨ ਕਿ ਇਹ ਕਿਸ ਪੱਧਰ ਤੇ ਹੋਵੇ? ਕੌਣ ਇਸ ਦੀ ਸਿੱਖਿਆ ਦੇਵੇ? ਸੈਕਸ ਵਿਸ਼ੇ ਵਿਚ ਕੀ-ਕੀ ਦੱਸਿਆ ਜਾਵੇ? ਇਸ ਤੋਂ ਵੀ ਵੱਡੀ ਅਤੇ ਅਹਿਮ ਗੱਲ ਇਹ ਹੈ ਕਿ ਸੈਕਸ ਵਿਸ਼ੇ ਤੇ ਗੱਲ ਕਰਨ ਲਈ ਸਾਡੇ ਕੋਲ ਭਾਸ਼ਾ ਨਹੀਂ ਹੈ। ਮੰਨ ਵੀ ਲਈਏ ਕਿ ਇਹ ਪਹਿਲੂ ਵਿਚਾਰਨਯੋਗ ਹਨ । ਇਸ ਨਵੀਂ ਸਥਿਤੀ ਦੇ ਮੱਦੇਨਜਰ ਔਖਿਆਈ ਹੈ ਤਾਂ ਵੀ ਕੀ ਇਹ ਕੋਈ ਅਜਿਹੀ ਸਥਿਤੀ ਹੈ ਜਿਸ ਦਾ ਕੋਈ ਹੱਲ ਨਹੀਂ ਹੈ। ਕੀ ਆਮ ਸਿੱਖਿਆ ਦੇ ਖੇਤਰ ਵਿੱਚ ਅਸੀਂ ਬਿਲਕੁਲ ਉਹੀ ਸਥਿਤੀ ਵਿੱਚੋਂ ਲੰਘ ਰਹੇ ਹਾਂ, ਜੋ ਅਸੀਂ ਦੇਸ਼ ਆਜਾਦ ਹੋਣ ਵੇਲੇ ਸੀ ਜਾਂ ਉਸ ਤੋਂ ਬਾਅਦ ਵੀ। ਕੀ ਲਗਾਤਾਰ ਅਸੀਂ ਨਵੇਂ ਨਵੇਂ ਪਹਿਲੂਆਂ ਤੋਂ ਸੋਚਦੇ ਨਹੀਂ ਰਹੇ? ਜੀਵ ਵਿਗਿਆਨ ਅਤੇ ਮਨੋਵਿਗਿਆਨ ਦੀਆਂ ਖੋਜਾਂ ਨੇ ਕੀ ਸਾਨੂੰ ਨਵੇਂ ਰਾਹ ਨਹੀਂ ਦੱਸੇ ? ਇਸ ਤਰ੍ਹਾਂ ਸੈਕਸ ਸਿੱਖਿਆ ਦੇ ਪਹਿਲੂ ਨੂੰ ਵੀ ਨਵੇਂ ਅਤੇ ਮਨੋਵਿਗਿਆਨਕ ਪਹਿਲੂ ਤੋਂ ਜਾਨਣ ਸਮਝਣ ਦੀ ਲੋੜ ਹੈ।

ਇਕ ਗੱਲ ਹੋਰ ਵੀ ਹੈ ਕਿ ਸੈਕਸ ਬਾਰੇ ਗੱਲ ਜਾਂ ਸਿੱਖਿਆ ਤੋਂ ਸਾਡਾ ਦਿਮਾਗ ਸਿਰਫ ਤੇ ਸਿਰਫ ਸੈਕਸ ਪ੍ਰਕ੍ਰਿਆ ਵੱਲ ਜਾ ਖੜ੍ਹਦਾ ਹੈ। ਜੋ ਕਿ ਅਜਿਹਾ ਨਹੀਂ ਹੈ। ਸੈਕਸ ਸਿੱਖਿਆ, ਸੈਕਸ ਪ੍ਰਕਿਆ ਦਾ ਇਕ ਹਿੱਸਾ ਹੈ। ਸੈਕਸ ਵਿੱਚ ਸੈਕਸ ਅੰਗਾਂ ਦੀ ਬਣਤਰ, ਸੈਕਸ ਅੰਗਾਂ ਦਾ ਵਿਕਾਸ, ਸੈਕਸ ਅੰਗਾਂ ਦੀ ਦੇਖਭਾਲ, ਸਾਫ-ਸਫਾਈ, ਸੈਕਸ ਪ੍ਰਕਿਆ ਦੀ ਮਾਨਸਿਕਤਾ, ਸੈਕਸ ਰਾਹੀਂ ਪ੍ਰਜਨਣ, ਬੱਚੇ ਦਾ ਵਿਕਾਸ, ਗਰਭ ਠਹਿਰਣਾ, ਔਰਤ-ਮਰਦ ਦੀ ਭੂਮਿਕਾ ਅਨੇਕਾਂ ਹੀ ਪਹਿਲੂ ਹਨ। ਦਰਅਸਲ ਸੈਕਸ ਪ੍ਰਕਿਆ ਨੂੰ ਸਮਾਜਿਕ ਰੂਪ ਦੇ ਕੇ ਇਸ ਨਾਲ ਨੇਮ ਜੋੜ ਕੇ, ਅਸੀਂ ਇਸ ਨਾਲ ਜੁੜੇ ਹੋਰ ਪਹਿਲੂਆਂ ਨੂੰ ਅਣਗੌਲਿਆ ਕਰ ਦਿੰਦੇ ਹਾਂ ਤੇ ਕਈ ਤਰ੍ਹਾਂ ਦੇ ਸਰੀਰਕ ਮਾਨਸਿਕ ਵਿਕਾਰਾਂ ਦੇ ਸ਼ਿਕਾਰ ਹੁੰਦੇ ਹਾਂ। ਸੈਕਸ ਸਿੱਖਿਆ ਨੂੰ ਲੈ ਕੇ ਪੈਦਾ ਹੋ ਰਹੇ ਕਈ ਖਦਸ਼ਿਆਂ ਵਿੱਚੋਂ ਇਕ ਇਹ ਹੈ ਕਿ ਜੇਕਰ ਸੈਕਸ ਸਿੱਖਿਆ ਦਿੱਤੀ ਜਾਵੇਗੀ ਭਾਵ ਜੋ ਇਹ ਸਕੂਲਾਂ ਵਿਚ ਪੜ੍ਹਾਇਆ ਜਾਵੇਗਾ ਤਾਂ ਇਸ ਦੇ ਪ੍ਰੈਕਟੀਕਲ ਰੂਪ ਨੂੰ ਲੈ ਕੇ ਚਿੰਤਾਵਾਂ ਜਾਹਿਰ ਹੋ ਰਹੀਆਂ ਹਨ। ਵੈਸੇ ਤਾਂ ਇਹ ਖਦਸ਼ਾ ਆਪਣੇ ਆਪ ਵਿਚ ਹੀ ਬੇਮਾਇਨੇ ਹੈ। ਪਰ ਅਸਲੀਅਤ ਸਗੋਂ ਇਹ ਹੈ ਕਿ ਇਸ ਬਾਰੇ ਪ੍ਰੈਕਟੀਕਲ ਤਾਂ ਹੋ ਰਹੇ ਹਨ। ਜੇਕਰ ਉਨ੍ਹਾਂ ਨੂੰ ਇਸ ਪ੍ਰੈਕਟੀਕਲ ਦੇ ਵਿਗਿਆਨਕ ਤੱਥਾਂ ਤੋਂ ਜਾਣੂ ਕਰਵਾ ਦਿੱਤਾ ਜਾਵੇਗਾ ਤਾਂ ਉਹ ਸੁਰੱਖਿਆ ਦੇ ਘੇਰੇ ਨੂੰ ਵਧਾ ਲੈਣਗੇ। ਸਾਡੇ ਮੁਲਕ ਦੇ 30 ਲੱਖ ਐਚ. ਆਈ. ਵੀ. ਦੇ ਮਰੀਜ ਜੋ ਕਿ 15 ਤੋਂ 24 ਸਾਲ ਦੀ ਉਮਰ ਦੇ ਹਨ, ਨੇ ਇਹ ਵਿਸ਼ਾਣੂੰ ਹਵਾ ਵਿੱਚੋਂ ਨਹੀਂ ਲਏ ਹਨ, ਸਾਨੂੰ ਇਸ ਸਥਿਤੀ ਦੀ ਅਸਲੀਅਤ ਨਾਲ ਦੋ ਚਾਰ ਹੋਣ ਦੀ ਲੋੜ ਹੈ। ਘਰ ਦੇ ਅੰਦਰ ਮਾਚਿਸ ਅਤੇ ਤੀਲੀ ਪਈ ਹੋਵੇ ਤਾਂ ਦੋ ਸਾਲ ਦਾ ਬੱਚਾ ਵੀ ਜਾਣਦਾ ਹੈ ਕਿ ਇੰਨਾਂ ਦੋਹਾਂ ਦੇ ਮਿਲਾਪ ਨਾਲ ਅੱਗ ਲਗਦੀ ਹੈ। ਉਹ ਬੱਚਾ ਵੀ ਕੋਸ਼ਿਸ਼ ਕਰਦਾ ਹੈ ਅੱਗ ਪੈਦਾ ਕਰਨ ਦੀ। ਇਸ ਕੋਸ਼ਿਸ਼ ਵਿੱਚ ਉਹ ਆਪਣੀਆਂ ਉਂਗਲਾਂ ਸਾੜ ਬੈਠਦਾ ਹੈ। ਜੇਕਰ ਉਸਨੂੰ ਇਸ ਬਾਰੇ ਦੱਸ ਦਿੱਤਾ ਜਾਵੇ ਕਿ ਮਾਚਿਸ ਕਿਵੇਂ ਫੜਨੀ ਹੈ, ਤੀਲੀ ਦਾ ਮਸਾਲਾ ਉਂਗਲਾਂ ਤੋਂ ਕਿੰਨਾਂ ਦੂਰ ਰੱਖਣਾ ਹੈ ਤਾਂ ਉਹ ਉਂਗਲਾਂ ਸਾੜਨ ਤੋਂ ਬਚ ਜਾਵੇਗਾ। ਸਾਨੂੰ ਇਕ ਹੋਰ ਪਹਿਲੂ ਤੇ ਵੀ ਵਿਚਾਰ ਕਰਨ ਦੀ ਲੋੜ ਹੈ। ਆਮ ਤੌਰ ਤੇ ਮਾਂ ਪਿਉ ਇਹ ਕਹਿੰਦੇ ਹੋਏ ਮਿਲਦੇ ਹਨ ਕਿ ਬੱਚਿਆਂ ਨੂੰ ਵਿਗਾੜਨ ਵਿੱਚ ਟੀਵੀ ਦਾ ਬਹੁਤ ਵੱਡਾ ਹੱਥ ਹੈ। ਅਜਿਹੇ ਮਾੜੇ ਚੈਨਲ ਅਤੇ ਪ੍ਰੋਗਰਾਮ ਆਉਂਦੇ ਹਨ ਕਿ ਪਰਿਵਾਰ ਦੇ ਸਾਰੇ ਜੀਅ ਇਕੱਠੇ ਬੈਠ ਕੇ ਨਹੀਂ ਵੇਖ ਸਕਦੇ। ਇਸ ਸਥਿਤੀ ਵਿਚ ਮਾਂ ਪਿਉ ਕੀ ਕਰਦੇ ਹਨ, ਘਰ ਵਿਚ ਟੀ.ਵੀ. ਕੌਣ ਲੈ ਕੇ ਆਇਆ ਹੈ? ਮੰਨ ਲਵੋ ਕਿਸੇ ਭੈਣ-ਭਰਾ ਨੇ ਤੋਹਫਾ ਵੀ ਦੇ ਦਿੱਤਾ ਹੈ ਤਾਂ ਹਰ ਮਹੀਨੇ ਪੈਸੇ ਦੇ ਕੇ ਕੇਬਲ ਦਾ ਕੁਨੈਕਸ਼ਨ ਤਾਂ ਅਸੀਂ ਖੁਦ ਹੀ ਲਿਆ ਹੈ? ਕੀ ਕਦੇ ਵੀ ਕਿਸੇ ਦਾ ਹੀਆ ਹੋਇਆ ਹੈ ਕਿ ਕੇਬਲ ਦਾ ਕੁਨੈਕਸ਼ਨ ਕਟਵਾ ਦੇਵੇ ਜਾਂ ਨਾ ਹੀ ਲਵਾਵੇ? ਚਲੋ ਮੰਨ ਲਈਏ ਕਿ ਬੜੇ ਗਿਆਨ ਵਰਧਕ ਤੇ ਮਨੋਰੰਜਨ ਭਰਪੂਰ ਚੈਨਲ ਵੀ ਹਨ ਤਾਂ ਇਹ ਕਿਥੋਂ ਤੱਕ ਠੀਕ ਹੈ ਕਿ ਅਸ਼ਲੀਲ ਪ੍ਰੋਗਰਾਮ ਜਾਂ ਗੀਤ ਵਿਚ ਪੇਸ਼ ਲੜਕਾ ਲੜਕੀ ਦੀਆਂ ਹਰਕਤਾਂ ਦੇਖ ਕੇ ਤੁਸੀਂ ਉਠੀ ਜਾਉ ਤੇ ਬੱਚਿਆਂ ਨੂੰ ਟੀ.ਵੀ. ਭਰੋਸੇ ਛੱਡ ਦਿਉ?

ਮਾਂ-ਪਿਉ ਦਾ ਦੂਸਰਾ ਨਿਸ਼ਾਨਾ ਅਧਿਆਪਕ ਹਨ। ਉਹ ਅਧਿਆਪਕ ਬੱਚਿਆਂ ਨੂੰ ਕੁਝ ਵੀ ਨਹੀਂ ਸਿਖਾਉਂਦੇ। ਅਧਿਆਪਕਾਂ ਦਾ ਕਹਿਣਾ ਹੈ ਕਿ ਬੱਚੇ ਸਾਡੇ ਕੋਲ ਛੇ ਕੁ ਘੰਟੇ ਆਉਂਦੇ ਹਨ। ਬਾਕੀ ਅਠਾਰਾਂ ਘੰਟੇ ਘਰ ਜਾਂ ਬਾਹਰ, ਜਿੱਥੇ ਮਾਂ-ਪਿਉ ਨੇ ਨਿਗਰਾਨੀ ਰੱਖਣੀ ਹੁੰਦੀ ਹੈ, ਸਕੂਲ ਵਿੱਚ ਸਿਲੇਬਸ ਦਾ ਇਹ ਹਾਲ ਹੈ ਕਿ ਉਹ ਹੀ ਮਸਾਂ ਪੂਰੇ ਹੁੰਦੇ ਹਨ, ਅਸੀਂ ਕਦੇ ਵੀ ਕਿਸੇ ਟੀ.ਵੀ. ਚੈਨਲ ਜਾਂ ਸੀਰੀਅਲ ਨੂੰ ਕਲਾਸ ਵਿੱਚ ਡਿਸਕਸ ਨਹੀਂ ਕੀਤਾ। ਸਵਾਲ ਹੈ ਆਪਣੇ ਫਰਜ਼ ਨੂੰ ਇਸ ਦੂਸਰੇ ਤੇ ਪਾਉਣ ਦਾ ਜਾਂ ਟੀ.ਵੀ. ਨੂੰ ਦੋਸ਼ੀ ਠਹਿਰਾਉਣ ਦਾ ਜਾਂ ਫਿਰ ਆਪਣੇ ਬੱਚੇ ਦੀ ਕੰਪਨੀ ਵੱਲ ਇਸ਼ਾਰਾ ਕਰਨ ਦਾ 'ਸਾਡਾ ਬੱਚਾ ਤਾਂ ਠੀਕ ਹੈ, ਪਰ ਉਸ ਦੀ ਕੰਪਨੀ ਕੁਝ ਮਾੜੀ ਹੈ।' ਸਾਰੇ ਮਾਪਿਆਂ ਨੂੰ ਆਪਣੇ ਬੱਚੇ ਦਰੁਸਤ ਲਗਦੇ ਹਨ, ਉਨ੍ਹਾਂ ਦੀ ਕੰਪਨੀ ਮਾੜੀ' ਤੁਸੀਂ ਸੋਚੋ ਤੁਹਾਡਾ ਬੱਚਾ ਵੀ ਕਿਸੇ ਦੀ ਕੰਪਨੀ ਹੈ ਤੇ ਦੂਸਰੇ ਮਾਪਿਆਂ ਦੇ ਵਿਚਾਰ ਵੀ ਉਸ ਦੇ ਬਾਰੇ ਤੁਹਾਡੇ ਵਰਗੇ ਹੀ ਹਨ। ਗੱਲ ਇੱਥੇ ਆਪਣੇ ਫਰਜ਼ ਨੂੰ ਤਨਦੇਹੀ ਨਾਲ ਨਿਭਾਉਣ ਦੀ ਹੈ। ਇਹ ਠੀਕ ਹੈ ਕਿ ਅਸੀਂ ਖੁਦ ਅਸਮਰਥ ਹਾਂ। ਪਰ ਆਪਣੀ ਅਸਮਰਥਤਾ ਨੂੰ ਭੰਬਲਭੂਸੇ ਵਿੱਚ ਬਦਲਣ ਦੀ ਵੀ ਕੀ ਲੋੜ ਹੈ। ਤੁਸੀਂ ਇਸ ਇਕ ਘਟਨਾਂ ਤੋਂ ਅੰਦਾਜਾ ਲਗਾਉ। ਇਕ ਵਾਰੀ ਬੱਚਿਆਂ ਨੂੰ ਸਕੂਲੋਂ ਅਪਣੇ ਪਰਿਵਾਰ ਦੇ ਪਿਛੋਕੜ ਬਾਰੇ ਲੇਖ ਲਿਖ ਕੇ ਲਿਆਉਣ ਲਈ ਕਿਹਾ ਗਿਆ। ਉਸ ਨੇ ਆਪਣੇ ਪਿਤਾ ਨੂੰ ਪੁੱਛਿਆ 'ਪਾਪਾ ਮੈਂ ਕਿਵੇਂ ਪੈਦਾ ਹੋਇਆ?

ਪਾਪਾ ਨੇ ਇਸ ਦਾ ਜਵਾਬ ਪਰੰਪਰਾਪਕ ਢੰਗ ਨਾਲ ਦਿੱਤਾ 'ਉਹ ਕੀ ਤੇਰੀ ਮੰਮੀ ਗਈ ਸੀ ਮਾਤਾ ਦੇ , ਉਥੋਂ ਲੈ ਆਂਦਾ। ਬੇਟੇ ਨੇ ਅਗਲਾ ਸਵਾਲ ਕੀਤਾ, ਪਾਪਾ ਤੁਸੀਂ ਕਿਵੇਂ ਪੈਦਾ ਹੋਏ? ਪਾਪਾ ਦਾ ਜਵਾਬ ਫਿਰ ਉਹੀ 'ਤੇਰੀ ਦਾਦੀ ਗਈ ਸੀ, ਆਪਣੇ ਗੁਰੂਆਂ ਦੇ ਡੇਰੇ 'ਤੇ, ਉਥੇ ਬਖਸ਼ਿਸ਼ ਹੋ ਗਈ। ਬੇਟੇ ਨੇ ਦਾਦੇ ਬਾਰੇ ਪੁੱਛਿਆ ਤੇ ਪਿਤਾ ਨੇ ਉਸ ਤਰ੍ਹਾਂ ਹੀ ਕੋਈ ਹੋਰ ਗੱਲ ਦੱਸ ਦਿੱਤੀ। ਬੇਟਾ ਗੰਭੀਰ ਹੋ ਕੇ ਕਹਿਣ ਲਗਿਆ ਤਾਂ ਪਾਪਾ ਇਸ ਦਾ ਮਤਬਲ ਇਹ ਹੋਇਆ ਕਿ ਪਿਛਲੀਆਂ ਤਿੰਨ ਪੀੜ੍ਹੀਆਂ ਤੋਂ ਸਾਰੇ ਪਰਿਵਾਰ ਵਿਚ ਕੋਈ ਵੀ ਨਾਰਮਲ ਡਿਲਵਰੀ ਨਹੀਂ ਹੋਈ। ਇਹ ਗੱਲ ਭਾਵੇਂ ਤੁਹਾਨੂੰ ਕਾਲਪਨਿਕ ਕਹਾਣੀ ਲੱਗੇ ਅੰਦਰ ਝਾਤੀ ਮਾਰ ਕੇ ਦੇਖਿਆ ਜਾਵੇ ਤਾਂ ਬੱਚਿਆਂ ਦੇ ਸੈਕਸ ਸਬੰਧੀ ਸਵਾਲਾਂ ਦਾ ਜਵਾਬ ਅਸੀਂ ਅਕਸਰ ਇਸੇ ਤਰ੍ਹਾਂ ਹੀ ਦਿੰਦੇ ਹਾਂ। ਤੁਸੀਂ ਇਸ ਗੱਲ ਦਾ ਅੰਦਾਜਾ ਲਗਾਉ ਕਿ ਬੱਚਾ ਪਰਿਵਾਰ ਵਿਚ ਆਪਣੀ ਮਾਤਾ ਜਾਂ ਹੋਰ ਰਿਸ਼ਤੇਦਾਰ ਭੂਆ, ਮਾਸੀ, ਚਾਚੀ ਨੂੰ ਗਰਭ ਧਾਰਨ ਕਰਦੇ ਦੇਖਦਾ ਹੋਵੇਗਾ। ਗਰਭ ਦੌਰਾਨ ਪੇਟ ਦਾ ਵਧਿਆ ਹੋਣਾ ਤੇ ਬੱਚਾ ਪੈਦਾ ਹੋਣ ਮਗਰੋਂ ਉਸ ਦਾ ਠੀਕ ਹੋ ਜਾਣਾ, ਵੀ ਸਮਝਦਾ ਹੋਵੇਗਾ। ਦੂਸਰੀ ਗੱਲ, ਅੱਜ ਜਦੋਂ ਟੈਲੀਵੀਜਨ ਵਿੱਚ ਸੀਰੀਅਲ, ਬਹੁਤ ਹੀ ਧੀਮੀ ਗਤੀ ਵਿੱਚ ਗੱਲਾਂ ਪੇਸ਼ ਕਰਦੇ ਹਨ ਤਾਂ ਇਕ ਗਰਭਵਤੀ ਔਰਤ ਨੂੰ ਦਰਦਾਂ ਸ਼ੁਰੂ ਹੁੰਦੀਆਂ ਹਨ, ਫਿਰ ਐਂਬੂਲੈਂਸ ਆਉਂਦੀ ਹੈ ਜਾਂ ਕਾਰ ਗੱਡੀ ਉਸਨੂੰ ਹਸਪਤਾਲ ਪਹੁੰਚਾਉਂਦੀ ਹੈ। ਘਰ ਦੇ ਜੀਅ ਬਾਹਰ ਖੜ੍ਹੇ ਹਨ। ਕਮਰੇ ਤੇ ਲਿਖਿਆ ਹੈ ਲੇਬਰ ਰੂਮ, ਇਕ ਨਰਸ ਆ ਕੇ ਬੱਚਾ ਪੈਦਾ ਹੋਣ ਦੀ ਖਬਰ ਦਿੰਦੀ ਹੈ। ਬੱਚਾ ਸਭ ਦੇਖ ਸਮਝ ਰਿਹਾ ਹੈ। ਹੁਣ ਤਾਂ ਉਸ ਦੀ ਉਤਸੁਕਤਾ ਇਹ ਹੈ ਕਿ ਪੇਟ ਵਿਚ ਬੱਚਾ ਬਣਦਾ ਕਿਵੇਂ ਹੈ ਤੇ ਫਿਰ ਉਹ ਬਾਹਰ ਕਿਸ ਰਸਤੇ ਤੋਂ ਆਉਂਦਾ ਹੈ। ਜੇਕਰ ਅਸੀਂ ਪੁਰਸ਼ ਔਰਤ ਦੀ ਸਰੀਰਕ ਬਣਤਰ ਅਤੇ ਉਨ੍ਹਾਂ ਅੰਗਾਂ ਦੇ ਕਾਰਜ ਬਾਰੇ ਸਹਿਜਤਾ ਨਾਲ ਸਮਝਾ ਦਿਆਂਗੇ ਤਾਂ ਉਸ ਦੀ ਉਤਸੁਕਤਾ ਨੂੰ ਠੱਲ ਪੈ ਜਾਵੇਗੀ ਤੇ ਜੇਕਰ ਅਸੀਂ ਏਧਰ ਓਧਰ ਦੀਆਂ ਮਾਰਾਂਗੇ ਤਾਂ ਉਹ ਇਸ ਦਾ ਰਾਜ ਜਾਨਣ ਲਈ ਖੁਦ ਉਪਰਾਲਾ ਕਰੇਗਾ ਹੀ। ਜਿਗਿਆਸਾ ਨੂੰ ਗਲਤ ਢੰਗ ਨਾਲ ਸ਼ਾਂਤ ਨਹੀਂ ਕੀਤਾ ਜਾ ਸਕਦਾ। ਹੋ ਸਕਦਾ ਹੈ, ਤੁਹਾਡੇ ਨਾਲ ਇਸ ਤਰ੍ਹਾਂ ਦੀ ਕੋਈ ਗੱਲ ਵਾਪਰੀ ਹੋਵੇ ਕਿ ਤੁਸੀਂ ਆਪਣੇ ਕਿਸ਼ੋਰ ਬੇਟੇ ਨਾਲ ਬੈਠੇ ਹੋ। ਕੋਈ ਫਿਲਮ ਜਾਂ ਟੀ.ਵੀ. ਸੀਰੀਅਲ ਆ ਰਿਹਾ ਹੈ। ਵਿਚਕਾਰ ਮਸ਼ਹੂਰੀਆਂ ਆ ਗਈਆਂ। ਪਹਿਲਾਂ ਸਾਬਣ ਦੀ ਹੈ, ਫਿਰ ਕਿਸੇ ਖੁਰਾਕੀ ਤੇਲ ਦੀ, ਫਿਰ ਸਾਈਕਲ ਦੀ ਤੇ ਫਿਰ ਸੈਨਟਰੀ ਨੇਪਕਿਨ ਦੀ। ਤੁਹਾਡੇ ਬੇਟੇ ਨੂੰ ਪਹਿਲੀਆਂ ਤਿੰਨ ਚੀਜਾਂ ਬਾਰੇ ਤਾਂ ਪਤਾ ਚਲ ਗਿਆ। ਪਰ ਚੌਥੀ ਬਾਰੇ ਨਹੀਂ। ਉਹ ਪੁੱਛਦਾ ਹੈ 'ਮੰਮੀ ਇਹ ਕੀ ਚੀਜ ਹੈ? ਤੁਸੀਂ ਕੀ ਜਵਾਬ ਦਿੰਦੇ ਹੋ 'ਚੱਲ-ਚੱਲ ਅਰਾਮ ਨਾਲ ਬੈਠਾ ਰਹਿ। ਐਵੇਂ ਫਾਲਤੂ ਦੇ ਸਵਾਲ ਨਾ ਕਰਿਆ ਕਰ ਜਾਂ ਅਜਿਹਾ ਹੀ ਕੋਈ ਹੋਰ ਜਵਾਬ। ਤੁਸੀਂ ਸਮਝਦੇ ਹੋ ਬੱਚਾ ਚੁੱਪ ਕਰ ਗਿਆ ਮਾਂ ਪਿਉ ਦੀ ਝਾੜ ਸੁਣਕੇ, ਉਹ ਹੋਰ ਕੀ ਕਰੇਗਾ। ਪਰ ਉਸਦੀ ਜਗਿਆਸਾ ਸ਼ਾਂਤ ਨਹੀਂ ਹੋਈ। ਸਗੋਂ ਅਜਿਹੇ ਮੌਕਿਆਂ ਦਾ ਫਾਇਦਾ ਲੈ ਕੇ, ਉਨ੍ਹਾਂ ਨੂੰ ਸਮਝਾਉਣਾ ਚਾਹੀਦਾ ਹੈ। ਸੈਕਸ ਐਜੂਕੇਸ਼ਨ ਨੂੰ ਲੈ ਕੇ ਜੋ ਹਊਆ ਖੜ੍ਹਾ ਹੋ ਰਿਹਾ ਹੈ ਜਾਂ ਕੀਤਾ ਜਾ ਰਿਹਾ ਹੈ। ਉਸ ਦੇ ਪਿੱਛੇ ਦਰਅਸਲ ਮਾਂ-ਪਿਉ ਅਤੇ ਅਧਿਆਪਕਾਂ ਦੀ ਆਪਣੀ ਸਮਝ ਦਾ ਸੰਕਟ ਹੈ। ਸਭ ਤੋਂ ਪਹਿਲਾਂ ਉਨ੍ਹਾਂ ਨੂੰ ਖੁਦ ਨੂੰ ਇਸ ਬਾਰੇ ਸਹੀ ਅਤੇ ਵਿਗਿਆਨਕ ਜਾਣਕਾਰੀ ਇਕੱਠੀ ਕਰਨ ਦੀ ਲੋੜ ਹੈ। ਫਿਰ ਇਸ ਜਾਣਕਾਰੀ ਨੂੰ ਪੜਾਅ ਦਰ ਪੜਾਅ ਬੱਚਿਆਂ ਨੂੰ ਸਹਿਜੇ ਸਹਿਜੇ ਦੇਣ ਦੀ ਲੋੜ ਹੈ। ਤੁਸੀਂ ਇਸ ਗੱਲ ਨੂੰ ਇਸ ਤੱਥ ਨਾਲ ਜੋੜ ਕੇ ਦੇਖੋ ਕਿ ਕਿਸ਼ੋਰ ਅਵਸਥਾ ਦੀ ਉਮਰ ਦਾ ਪੜਾਅ ਦਸ ਸਾਲ ਤੋਂ ਉੱਨੀ ਸਾਲ ਤੱਕ ਦਾ ਹੈ। ਕਿਉਂ ਜੋ ਇਹ ਅਵਸਥਾ ਮੁੰਡੇ ਕੁੜੀ ਦੋਹਾਂ ਲਈ ਲਈ ਗਈ ਹੈ ਤੇ ਇਸ ਸਮੇਂ ਨੂੰ ਅਸੀਂ ਸੈਕਸ ਪ੍ਰੋੜਤਾ ਦਾ ਸਮਾਂ ਵੀ ਕਹਿ ਸਕਦੇ ਹਾਂ। ਦੇਖਣ ਵਿਚ ਆਇਆ ਹੈ ਕਿ ਤਕਰੀਬਨ ਦਸ ਸਾਲ ਦੀ ਉਮਰ ਤੇ ਕਈ ਲੜਕੀਆਂ ਵਿੱਚ ਮਾਂਹਵਾਰੀ ਦੀ ਸ਼ੁਰੂਆਤ ਹੋ ਜਾਂਦੀ ਹੈ ਭਾਵੇਂ ਕਿ ਜਿਆਦਾਤਰ ਇਹ 12-13 ਸਾਲ ਦੀ ਹੈ । ਨਹੀਂ ਤਾਂ ਛਾਤੀਆਂ ਦਾ ਵਧਣਾ ਤਾਂ ਸ਼ੁਰੂ ਹੋ ਹੀ ਜਾਂਦਾ ਹੈ। ਇਸੇ ਤਰ੍ਹਾਂ ਲੜਕਿਆਂ ਵਿੱਚ ਆਵਾਜ਼ ਦੀ ਤਬਦੀਲੀ ਅਤੇ ਸੈਕਸ ਅੰਗਾਂ ਨੇੜੇ ਅਤੇ ਕੱਛਾਂ ਵਿੱਚ ਵਾਲ ਉਗਣ ਲੱਗ ਪੈਂਦੇ ਹਨ ਤੇ ਉਨ੍ਹੀਂ ਸਾਲ ਤੱਕ ਇਹ ਸੈਕਸ ਅੰਗਾਂ ਦੀ ਬਣਤਰ ਅਤੇ ਕਾਰਜ ਪ੍ਰਣਾਲੀ ਪੱਖੋਂ ਪ੍ਰੋੜ ਹੋ ਜਾਂਦੇ ਹਨ। ਇਹ ਸਾਰੀ ਗੱਲ ਦੱਸਣ ਜਾਂ ਇਸ ਸਥਿਤੀ ਤੋਂ ਜਾਣੂ ਹੋਣ ਦਾ ਮਤਲਬ ਹੈ ਕਿ ਜੇਕਰ ਅਸੀਂ ਕਿਸ਼ੋਰ ਅਵਸਥਾ ਦੇ ਨੌਂ ਵਰਿਆਂ ਨੂੰ ਸਾਹਮਣੇ ਰੱਖੀਏ ਤਾਂ ਦਸ ਸਾਲ ਦੀ ਲੜਕੇ ਦੀ ਸਮਝ ਸਥਿਤੀ ਅਤੇ ਉੱਨ੍ਹੀਂ ਸਾਲ ਦੀ ਲੜਕੀ ਲੜਕੇ ਦੀ ਸਮਝ ਸਥਿਤੀ ਵਿਚ ਜਮੀਨ ਅਸਮਾਨ ਦਾ ਫਰਕ ਹੈ । ਦਸ ਸਾਲ ਦੀ ਲੜਕੀ ਨੂੰ ਸੈਕਸ ਸੰਭੋਗ ਦੀ ਉੱਕਾ ਹੀ ਜਾਣਕਾਰੀ ਨਾ ਹੋਵੇ ਤੇ ਉਨ੍ਹੀਂ ਸਾਲ ਦੀ ਲੜਕੀ ਹੋ ਸਕਦਾ ਹੈ ਇਕ ਬੱਚੇ ਦੀ ਮਾਂ ਵੀ ਹੋਵੇ। ਪਰ ਦੋਹਾਂ ਦਾ ਇਕੋ ਹੀ ਪੜਾਅ ਮੰਨਿਆ ਗਿਆ ਹੈ ਜਾਂ ਨਿਰਧਾਰਿਤ ਕੀਤਾ ਗਿਆ ਹੈ। ਇਸ ਸਾਰੀ ਸਥਿਤੀ ਦੇ ਮੱਦੇ ਨਜ਼ਰ ਇਸੇ ਲਈ ਕਿਸ਼ੋਰ ਅਵਸਥਾ ਦੇ ਨੌਂ ਵਰਿਆਂ ਦੇ ਪੜਾਅ ਨੂੰ ਤਿੰਨ ਤਿੰਨ ਸਾਲ ਦੇ ਛੋਟੇ ਪੜਾਆਂ ਵਿੱਚ ਵੰਡਿਆ ਗਿਆ ਹੈ । ਭਾਵ ਇਹ ਕਿ ਜੇਕਰ ਅਸੀਂ ਸੈਕਸ ਸਿੱਖਿਆ ਬਾਰੇ ਗੱਲ ਕਰਨੀ ਹੈ ਤਾਂ ਸਾਨੂੰ ਅਪਣੀ ਸੈਕਸ ਬਾਰੇ ਜਾਣਕਾਰੀ ਨੂੰ ਵੀ ਤਿੰਨ ਹਿੱਸਿਆਂ ਵਿੱਚ ਵੰਡਣਾ ਚਾਹੀਦਾ ਹੈ। ਸੈਕਸ ਸਿੱਖਿਆ ਨੂੰ ਸਕੂਲਾਂ ਵਿਚ ਲਾਗੂ ਕਰਨ ਦੀ ਗੱਲ ਜਾਂ ਇਸ ਵਿਚ ਮਾਪਿਆਂ ਦੀ ਭੂਮਿਕਾ ਦੀ ਗੱਲ ਨੂੰ ਸਹਿਜਤਾ ਨਾਲ ਸੈਕਸ ਸਿੱਖਿਆ ਦੇਣ ਨਾਲ ਜੋੜਨ ਨੂੰ ਪਹਿਲ ਦੇਣੀ ਚਾਹੀਦੀ ਹੈ। ਇਸ ਲਈ ਸਭ ਤੋਂ ਅਹਿਮ ਹੈ ਮਾਂ-ਪਿਉ ਦੀ ਭੂਮਿਕਾ। ਹਰ ਇਕ ਸਿੱਖਿਆ ਲਈ ਚਾਹੇ ਹੁਣ ਖਾਣ-ਪੀਣ, ਪਹਿਨਣ, ਬੋਲਣ, ਆਦਰ ਸਤਿਕਾਰ ਕਰਨ ਦੀ ਗੱਲ ਹੋਵੇ, ਇਸ ਦੀ ਨੀਂਹ ਘਰ ਤੋਂ ਹੀ ਰੱਖੀ ਜਾਂਦੀ ਹੈ, ਭਾਵੇਂ ਸਕੂਲ ਇਨ੍ਹਾਂ ਚੰਗੀਆਂ ਆਦਤਾਂ ਉਪਰ ਆਪਣੇ ਅੰਦਾਜ ਨਾਲ ਮੋਹਰ ਲਗਾਉਂਦਾ ਹੈ। ਸੈਕਸ ਸਿੱਖਿਆ ਦੀ ਸ਼ੁਰੂਆਤ ਘਰ ਤੋਂ ਹੋਣ ਦੀ ਦਲੀਲ ਇਹ ਵੀ ਹੈ ਕਿ ਸੈਕਸ ਸੰਬਧੀ ਵਿਕਾਸ ਦੀ ਉਮਰ ਦੇ ਪੜਾਅ ਭਾਵੇਂ ਵਿਧੀਵਤ ਵੰਡੇ ਗਏ ਹਨ,ਪਰ ਫਿਰ ਵੀ ਹਰ ਇਕ ਵਿੱਚ ਇਹ ਥੋੜ੍ਹੇ ਬਹੁਤ ਫਰਕ ਨਾਲ ਸ਼ੁਰੂ ਹੁੰਦੇ ਹਨ। ਇਸ ਤੋਂ ਅਹਿਮ ਗੱਲ ਇਹ ਹੈ ਕਿ ਬੱਚੇ ਆਪਣੀ ਜਿਗਿਆਸੂ ਪ੍ਰਵਿਤੀ ਰਾਹੀਂ ਘਰ ਵਿਚ ਅਨੇਕਾਂ ਸਵਾਲ ਪੁੱਛਦੇ ਹਨ, ਉਹ ਕਦੇ ਵੀ ਕੋਈ ਸਵਾਲ ਪੁੱਛ ਸਕਦੇ ਹਨ।

ਆਪਣੀ ਸੈਕਸ ਪ੍ਰੋੜ੍ਹਤਾ ਨੂੰ ਲੈ ਕੇ ਤਾਂ ਪੁੱਛਣਗੇ ਹੀ, ਇਸ ਤੋਂ ਪਹਿਲਾਂ ਵੀ, ਆਪਣੇ ਭੈਣ-ਭਰਾਵਾਂ ਨੂੰ ਲੈ ਕੇ ਤੇ ਟੀ.ਵੀ. ਉਪਰ



ਆਉਂਦੀਆਂ ਫਿਲਮਾਂ ਅਤੇ ਸੀਰੀਅਲਾਂ ਨੂੰ ਲੈ ਕੇ, ਇਸ ਲਈ ਸਾਨੂੰ ਉਨ੍ਹਾਂ ਦੇ ਸਵਾਲਾਂ ਦੇ ਜਵਾਬਾਂ ਪ੍ਰਤੀ ਤਿਆਰ ਰਹਿਣਾ ਚਾਹੀਦਾ ਹੈ। ਇਸ ਤੋਂ ਵੱਧ ਸਾਨੂੰ ਸਗੋਂ ਇਹ ਵੀ ਪਤਾ ਹੋਵੇ ਕਿ ਬੱਚਾ ਕਿਹੜਾ ਕਿਹੜਾ ਸੰਵਾਲ, ਕਿਸ ਪੜਾਅ ਤੇ ਪੁੱਛ ਸਕਦਾ ਹੈ। ਸਾਨੂੰ ਪਹਿਲੋਂ ਪਤਾ ਹੋਵੇ ਤੇ ਸਾਡੇ ਕੋਲ ਉਸ ਬਾਰੇ ਵਿਧੀਵਤ ਤਿਆਰੀ ਹੋਵੇ। ਸਾਨੂੰ ਮੁਢ ਤੋਂ ਤਿਆਰੀ ਦੀ ਲੋੜ ਹੈ। ਅਸੀਂ ਉਨ੍ਹਾਂ ਨੂੰ ਸੈਕਸ ਅੰਗਾਂ ਦੇ ਨਾਵਾਂ ਤੋਂ ਜਾਣਕਾਰੀ ਦੇਣ ਤੋਂ ਸੰਗੀਏ ਨਾ। ਅਸੀਂ ਸੈਕਸ ਅੰਗਾਂ ਦੇ ਛੇੜ-ਛਾੜ ਵੇਲੇ, ਜੋ ਕਿ ਬੱਚੇ ਦੀ ਸਹਿਜ ਪ੍ਰਵਿਰਤੀ ਹੁੰਦੇ ਹਨ, ਨੂੰ ਛੀ ਛੀ ਜਾਂ ਗੰਦੀ ਗੱਲ ਕਹਿ ਕੇ ਨਾਂ ਰੋਕੀਏ। ਇਕ ਸੈਕਸ ਦੇ ਬੱਚੇ ਨੂੰ ਦੂਸਰੇ ਸੈਕਸ ਦੇ ਬੱਚੇ ਦੇ ਸਰੀਰਕ ਅੰਗਾਂ ਬਾਰੇ ਜਾਣਕਾਰੀ ਦੇਈਏ। ਪੜਾਅ ਦਰ ਪੜਾਅ ਬੱਚੇ ਦੇ ਆਪਣੇ ਵਿਕਾਸ ਦੇ ਪੜਾਆਂ ਨਾਲ ਉਸ ਨੂੰ ਜਾਣਕਾਰੀ ਦਈਏ। ਪਹਿਲੇ ਪੜਾਅ ਦੇ ਸੀਰਕ ਬਣਤਰ ਬਾਰੇ ਦੱਸੀਏ। ਸੈਕਸ ਅੰਗਾਂ ਅਤੇ ਹੋਰ ਸਹਾਇਕ ਅੰਗਾਂ ਬਾਰੇ, ਤਬਦੀਲੀਆਂ ਬਾਰੇ ਦੱਸੀਏ ਕਿ ਹੁਣ ਇਹ ਇਸ ਤਹਿਤ ਹੋਵੇਗਾ। ਤਾਂ ਜੋ ਉਨ੍ਹਾਂ ਦੀ ਮਾਨਸਿਕਤਾ ਸਹਿਜ ਹੀ ਇਨ੍ਹਾਂ ਤਬਦੀਲੀਆਂ ਨੂੰ ਕਬੂਲ ਕਰਨ ਦੇ ਯੋਗ ਹੋ ਜਾਵੇ। ਲੜਕੀਆਂ ਵਿੱਚ ਮਾਂਹਵਾਰੀ ਸ਼ੁਰੂ ਹੋਣ ਤੇ ਉਨ੍ਹਾਂ ਨੂੰ ਸਾਫ ਸਫਾਈ ਬਾਰੇ ਦੱਸੀਏ, ਫਿਰ ਇਸ ਪ੍ਰਕਿਆ ਦੀ ਪੂਰੀ ਜਾਣਕਾਰੀ ਬਾਰੇ ਦਸੀਏ ਤੇ ਅਗਲੇ ਪੜਾਅ ਤੇ ਗਰਭਧਾਰਨ ਕਰਨ ਦੀ ਪ੍ਰਕਿਆ ਬਾਰੇ ਦਸੀਏ। ਇਸ ਦੇ ਨਾਲ ਹੀ ਸਮਾਜਿਕ ਸਥਿਤੀਆਂ ਅਤੇ ਸਮਾਜਿਕ ਜੁੰਮੇਵਾਰੀਆਂ ਬਾਰੇ ਦੱਸਣਾ ਚਾਹੀਦਾ ਹੈ ਤੇ ਪੜਾਆਂ ਨਾਲ ਜੋੜ ਕੇ 'ਨਾ ਕਹਿਣ ਦੀ ਆਦਤ' ਵਿਕਸਤ ਨਹੀਂ ਕਰਨੀ ਚਾਹੀਦੀ। ਇਸੇ ਤਰ੍ਹਾਂ ਜਦੋਂ ਬੱਚਿਆਂ ਵਿਚ ਵੀਰਜ ਬਣਨਾ ਸ਼ੁਰੂ ਹੋ ਜਾਵੇ ਤਾਂ ਉਨ੍ਹਾਂ ਨੂੰ ਇਸ ਵੀਰਜ ਬਾਰੇ ਅਤੇ ਉਸ ਨਾਲ ਜੁੜੇ ਵਹਿਮ ਭਰਮ ਅਤੇ ਭੁਲੇਖਿਆਂ ਤੋਂ ਸੁਚੇਤ ਕਰਨਾ ਚਾਹੀਦਾ ਹੈ। ਇਸ ਤੋਂ ਪਹਿਲਾਂ ਕਿ ਉਹ ਇਸ਼ਤਿਹਾਰੀ ਡਾਕਟਰਾਂ ਦੇ ਤਾਕਤ-ਜਵਾਨੀ ਵਾਲੇ ਕਿਤਾਬਚੇ ਪੜ੍ਹੇ, ਉਨ੍ਹਾਂ ਨੂੰ ਵਿਗਿਆਨਕ ਜਾਣਕਾਰੀ ਹੋਵੇ। ਉਸ ਨੂੰ ਵੀ ਗਰਭ ਠਹਿਰਣ, ਲੜਕੀਆਂ ਦੇ ਮਾਂਹਵਾਰੀ ਵਾਲੇ ਸਾਈਕਲ, ਸੈਕਸ ਸਬੰਧੀ ਬਿਮਾਰੀਆਂ ਦੀ ਜਾਣਕਾਰੀ ਪੜਾਅ ਦਰ ਪੜਾਅ ਦਿੱਤੀ ਜਾਵੇ। ਲੜਕੇ ਕਿਉਂ ਕਿ ਸਾਡੇ ਸਮਾਜ ਵਿਚ ਪਹਿਲਾਂ ਹੀ ਘਰ ਤੋਂ ਬਾਹਰ ਰਹਿਣ ਦਾ ਹੱਕ ਮਾਣਦੇ ਹਨ ਅਤੇ ਨਾਲ ਹੀ ਇਹ ਉਮਰ ਤਜਰਬੇ ਕਰਨ ਦੀ ਵੀ ਹੈ ਤੇ ਆਪਸੀ 'ਪੀਅਰ ਪਰੈਸ਼ਰ-ਆੜੀਆਂ ਦੇ ਦਬਾਅ ਦੀ ਇਸ ਦੇ ਤਹਿਤ ਮਾਂ-ਪਿਉ ਬੱਚਿਆਂ ਨੂੰ ਪਹਿਲਾਂ ਸੁਚੇਤ ਕਰਨ ਕਿ ਬੇਟੇ ਤੇਰੇ ਤੇ ਸਾਥੀਆਂ ਦਾ ਦਬਾਅ ਹੋਵੇਗਾ, ਉਹ ਤੈਨੂੰ ਤੇਰੇ ਜਵਾਨ ਹੋਣ ਤੇ ਮਾਂ-ਪਿਉ ਤੋਂ ਡਰਨ ਦੀਆਂ ਟਿਚਰਾਂ ਕਰਨਗੇ, ਮਾਂ ਪਿਉ ਨੂੰ ਬਹਾਨੇ ਬਣਾ ਕੇ ਦੇਰੀ ਨਾਲ ਆਉਣ ਬਾਰੇ ਕਹਿਣ ਦੇ ਗੁਰ ਸਿਖਾਉਣਗੇ।

ਇਨ੍ਹਾਂ ਨੇ ਤੈਨੂੰ ਨਸ਼ਿਆਂ ਅਤੇ ਸੈਕਸ ਸਬੰਧੀ ਤਜਰਬੇ ਕਰਨ ਲਈ ਵੀ ਦਬਾਅ ਪਾਉਣਾ ਹੈ। ਇਨ੍ਹਾਂ ਨੇ ਸੈਕਸ ਅਤੇ ਨਸ਼ੇ ਨੂੰ, ਸਮਾਜ ਵਿੱਚ ਪੁਰਸ਼ਪੁਣੇ ਨਾਲ ਜੋੜ ਕੇ ਵੀ ਕਹਿਣਾ ਹੈ, ਭਾਵ ਇਨ੍ਹਾਂ ਸਾਰੀਆਂ ਸਥਿਤੀਆਂ ਬਾਰੇ ਮਾਂ-ਪਿਉ ਨੂੰ ਪਹਿਲਾਂ ਹੀ ਆਪਣੇ ਬੱਚਿਆਂ ਨੂੰ ਸੁਚੇਤ ਕਰਨਾ ਚਾਹੀਦਾ ਹੈ। ਸੈਕਸ ਸਿੱਖਿਆ ਦੀ ਗੱਲ ਕੋਈ ਦੋ ਚਾਰ ਘੰਟੇ ਦੀ ਕਲਾਸ ਨਹੀਂ ਜਾਂ ਦੋ-ਚਾਰ ਮਹੀਨੇ ਵਿੱਚ ਖਤਮ ਕੀਤੇ ਜਾਣ ਵਾਲਾ ਸਿਲੇਬਸ। ਜੇਕਰ ਇਸ ਨੂੰ ਸਕੂਲੀ ਪੱਧਰ ਤੇ ਵੀ ਸ਼ੁਰੂ ਕਰਨਾ ਹੈ ਤਾਂ ਵੀ ਇਸ ਨੂੰ ਪੜਾਅ ਮੁਤਾਬਕ ਕੀਤਾ ਜਾਣਾ ਚਾਹੀਦਾ ਹੈ। ਸੱਤਵੀਂ ਅੱਠਵੀ ਦੌਰਾਨ ਪਹਿਲੇ ਪੜਾਅ ਦੀਆਂ ਤਬਦੀਲੀਆਂ ਬਾਰੇ, ਦੂਸਰੇ ਪੜਾਅ ਬਾਰੇ ਨੌਵੀਂ ਵਿੱਚ ਅਤੇ ਸੁਰੱਖਿਅਤ ਸੈਕਸ, ਗਰਭ ਰੋਕੂ ਤਰੀਕੇ, ਸੈਕਸ ਸਬੰਧੀ ਬੀਮਾਰੀਆਂ, ਪਰਿਵਾਰ ਦੀ ਬਣਤਰ ਅਤੇ ਜੁੰਮੇਵਾਰੀ ਬਾਰੇ ਤੀਸਰੇ ਪੜਾਅ ਵਿਚ ਦਸਵੀਂ ਕਲਾਸ ਵਿੱਚ ਦੱਸਿਆ ਜਾਵੇ। ਸਕੂਲ ਸਿਖਿਆ ਵਿੱਚ ਗੱਲਾਂ, ਵੱਧ ਸਿਧਾਂਤਕ ਅਤੇ ਵਿਗਿਆਗਨਕ ਤੱਥਾਂ ਦੇ ਆਧਾਰਿਤ ਹੋਣਗੀਆਂ। ਇਨ੍ਹਾਂ ਤੱਥਾਂ ਨਾਲ ਜੋੜ ਕੇ ਬੱਚੇ ਜਿਆਦਾ ਵਧੀਆ ਗਿਆਨਵਾਨ ਹੋਣਗੇ। ਵੈਸੇ ਅੱਜ ਵੀ ਦਸਵੀਂ ਦੀ ਵਿਗਿਆਨ ਦੀ ਕਿਤਾਬ ਵਿਚ ਜਿਥੇ ਮਨੁੱਖੀ ਸਰੀਰ ਦੀਆਂ ਸਾਰੀਆਂ ਪ੍ਰਣਾਲੀਆਂ ਬਾਰੇ ਦੱਸਿਆ ਗਿਆ ਹੈ, ਉਥੇ ਪ੍ਰਜਨਣ ਪ੍ਰਣਾਲੀ, ਲੜਕੀਆਂ ਵਿਚ ਮਾਂਹਵਾਰੀ ਦਾ ਸਾਈਕਲ, ਜੀਨ ਦੇ ਬਣਤਰ ਅਤੇ ਗਰਭ ਦੌਰਾਨ ਸੈਕਸ ਨਿਰਧਾਰਿਤ ਹੋਣ ਦੀ ਪ੍ਰਕ੍ਰਿਆ (ਮੁੰਡਾ ਅਤੇ ਕੁੜੀ ਕਿਵੇਂ ਬਣਦੇ ਹਨ ਤੇ ਕਿਹੜਾ ਜੀਨ ਸੈਕਸ ਨਿਰਧਾਰਿਤ ਕਰਦਾ ਹੈ) ਸੈਕਸ ਨਾਲ ਸਬੰਧਿਤ ਮੁੱਖ ਰੋਗ, ਗਰਭ ਰੋਕੂ ਤਰੀਕਿਆਂ ਦੀ ਜਾਣਕਾਰੀ ਸ਼ਾਮਿਲ ਹੈ।

ਪਰ ਦੁੱਖ ਦੀ ਗੱਲ ਹੈ ਕਿ ਬਹੁਤੇ ਸਕੂਲਾਂ ਵਿਚ ਪ੍ਰਜਨਣ ਪ੍ਰਣਾਲੀ ਵਾਲਾ ਇਹ ਪਾਠ ਕਲਾਸ ਵਿੱਚ ਪੜਾਉਣੋ ਛੱਡ ਦਿੱਤਾ ਜਾਂਦਾ ਹੈ। ਇਸ ਦੀ ਪਿੱਠਭੂਮੀ ਉਹੀ ਹੈ ਕਿ ਸਾਨੂੰ ਇਹ ਵੀ ਸਮਝ ਨਹੀਂ ਹੈ ਕਿ ਅਸੀਂ ਪੜ੍ਹਾਈਏ ਕਿਵੇਂ? ਨਾਲੇ ਅਧਿਆਪਕ ਭਾਵੇਂ ਟ੍ਰੇਨਿੰਗ ਪ੍ਰਾਪਤ ਵਰਗ ਹੈ, ਪਰ ਉਹ ਹਨ ਤਾਂ ਸਾਡੇ ਸਮਾਜ ਦਾ ਅੰਗ ਹੀ ਤੇ ਨਾਲ ਉਹ ਖੁਦ ਮਾਂ-ਪਿਤਾ ਵੀ ਹਨ, ਇਸ ਲਈ ਸਕੂਲਾਂ ਵਿਚ ਸੈਕਸ ਸਿਖਿਆ ਲਈ ਜਿਥੇ ਪੜਾਅ ਦਰ ਪੜਾਅ ਸਿਖਲਾਈ ਦੇ ਹਿੱਸੇ ਤੈਅ ਕਰਨੇ ਹਨ, ਉਸੇ ਤਰ੍ਹਾਂ ਸੈਕਸ ਸਿਖਿਆ ਦੇਣ ਲਈ ਸਿਖਲਾਈ ਸ਼ੁਦਾ ਅਧਿਆਪਕਾਂ ਦੀ ਲੋੜ ਹੈ, ਚੰਗਾ ਹੋਵੇ ਜੇ ਉਹ ਮਨੋਵਿਗਿਆਨ ਦੇ ਵਿਸ਼ੇ ਦੇ ਮਾਹਿਰ ਹੋਣ। ਸਕੂਲਾਂ ਵਿੱਚ ਸੈਕਸ ਸਿੱਖਿਆ ਦੇਣ ਬਾਰੇ, ਜੇਕਰ ਫੈਸਲਾ ਹੋ ਵੀ ਜਾਂਦਾ ਹੈ ਤਾਂ ਵੀ ਮਾਂ-ਪਿਓ ਦੀ ਭੂਮਿਕਾ ਖਤਮ ਨਹੀ ਹੋ ਜਾਂਦੀ। ਮਾਂ ਪਿਉ ਨੇ ਬੱਚਿਆਂ ਦੇ ਵਿਵਹਾਰ ਨੂੰ ਤੈਅ ਕਰਨ ਵਿਚ ਆਪਣੀ ਭੂਮਿਕਾ ਨਿਭਾਉਣੀ ਹੁੰਦੀ ਹੈ। ਇਹ ਭਾਵੇਂ ਜੰਮਦੇ ਸਾਰ ਸ਼ੁਰੂ ਹੋ ਜਾਂਦੀ ਹੈ, ਪਰ ਇਹ ਹਮੇਸ਼ਾ ਜਾਰੀ ਰਹਿੰਦੀ ਹੈ। ਬੱਚਿਆਂ ਨੂੰ ਸੈਕਸ ਸਿੱਖਿਆ ਦੇ ਨਾਲ ਨੈਤਿਕ ਸਿਖਿਆ ਦੀ ਗੱਲ ਵੀ ਮਾਂ-ਪਿਉ ਹੀ ਵਧੇਰੇ ਅਸਰਦਾਰ ਢੰਗ ਨਾਲ ਕਰ ਸਕਦੇ ਹਨ। ਮੀਡੀਆ ਦੇ ਸਨਮੁੱਖ ਬੈਠਿਆਂ ਵੀ, ਮੀਡੀਆ ਦੀ ਜਾਣਕਾਰੀ ਨੂੰ ਬੱਚਿਆਂ ਨਾਲ ਤਰਕਸੰਗਤ ਢੰਗ ਨਾਲ ਸਮਝਾ ਸਕਦੇ ਹਨ। ਇਨ੍ਹਾਂ ਸਭਨਾਂ ਗੱਲਾਂ ਲਈ ਜਰੂਰੀ ਹੈ ਕਿ ਬੱਚਾ ਜੋ ਸਵਾਲ ਪੁੱਛਦਾ ਹੈ, ਉਸ ਲਈ ਝੂਠ ਨਾਂ ਬੋਲਿਆ ਜਾਵੇ ਜਾਂ ਗੈਰ-ਵਿਗਿਆਨਕ ਜਾਣਕਾਰੀ ਨਾ ਦਿੱਤੀ ਜਾਵੇ। ਜੇਕਰ ਤੁਹਾਨੂੰ ਖੁਦ ਨੂੰ ਵੀ ਨਹੀਂ ਪਤਾ ਤਾਂ ਤੁਸੀਂ ਬੱਚੇ ਤੋਂ ਕੁਝ ਸਮਾਂ ਲੈ ਕੇ, ਉਸ ਸਵਾਲ ਬਾਰੇ ਕਿਸੇ ਚੰਗੀ ਪੁਸਤਕ, ਕਿਸੇ ਜਾਣਕਾਰ ਸਾਥੀ, ਕਿਸੇ ਮਨੋਵਿਗਿਆਨੀ, ਕਿਸੇ ਡਾਕਟਰ-ਅਧਿਆਪਕ ਨਾਲ ਸਲਾਹ ਕਰਕੇ ਫਿਰ ਉਸ ਨੂੰ ਦਸ ਸਕਦੇ ਹੋ । ਇਸ ਤਰ੍ਹਾਂ ਹੁਣ ਸਮਾਂ ਆ ਗਿਆ ਹੈ ਕਿ ਕਿਉਂਕਿ ਸੈਕਸ ਸਬੰਧੀ ਭੰਬਲਭੂਸੇ ਦੀ ਸਥਿਤੀ ਪੈਦਾ ਕਰਨ ਵਾਲੇ ਜਾਂ ਸੈਕਸ ਦੇ ਉਲਾਰੂ ਪੱਖ ਨੂੰ ਵਧਾ ਚੜ੍ਹਾ ਕੇ ਪੇਸ਼ ਕਰਨ ਵਾਲਿਆਂ ਦਾ ਹੌਸਲਾ ਵਧ ਰਿਹਾ ਹੈ। ਜੇਕਰ ਅਸੀਂ ਉਸ ਦੇ ਮੁਕਾਬਲੇ ਲਈ ਤਿਆਰ ਨਹੀਂ ਹੋਵਾਂਗੇ ਤਾਂ ਨਿਸ਼ਚਿਤ ਹੀ ਹਾਲਾਤ ਸਾਡੇ ਹੱਕ ਵਿਚ ਨਹੀਂ ਰਹਿਣਗੇ।

# ਮਨ ਦਾ ਮੰਡਲ

ਪ੍ਰੋ.ਸ਼ੁਭ ਪ੍ਰੇਮ

ਸਮੁੱਚੇ ਜੈਵਿਕ ਮੰਡਲ ਵਿੱਚ ਆਦਮੀ ਬਹੁਤ ਅਹਿਮ ਸਥਾਨ ਦਾ ਮਾਲਕ ਹੈ। ਬਹੁਤ ਪ੍ਰਸਿੱਧ ਮਨੋਵਿਗਿਆਨੀ ਐੱਚ. ਵਾਲਕਰ ਅਨੁਸਾਰ, 'ਅਜਿਹੀ ਸਥਿਤੀ ਦਾ ਮਾਲਕ ਹੋਣ ਕਰਕੇ ਮਨੁੱਖ਼ ਕੁਦਰਤੀ ਆਲੇ ਦੁਆਲੇ ਦੀ ਕੁਦਰਤ ਦਾ ਇੱਕ ਹਿੱਸਾ ਹੈ ਤੇ ਇਸ ਨੂੰ ਆਬਜੈਕਟਿਵ ਤਰੀਕੇ ਨਾਲ ਸਮਝਣ ਅਤੇ ਆਪਣੇ ਆਪ ਨੂੰ ਇਸ ਤੋਂ ਉੱਪਰ ਉਠਾ ਸਕਣ ਦੀ ਸਮਰੱਥਾ ਰੱਖਦਾ ਹੈ।' ਇਹ ਇਸ ਤਰ੍ਹਾਂ ਹੈ ਕਿ ਜਿਵੇਂ ਕੋਈ ਬੂੰਦ ਸਮੁੰਦਰ ਦਾ ਹਿੱਸਾ ਹੁੰਦੀ ਹੋਈ ਸਮੁੱਚੇ ਸਮੁੰਦਰ ਨੂੰ ਸਮਝਣ ਅਤੇ ਬਦਲ ਸਕਣ ਦੀ ਸਮਰੱਥਾਵਾਨ ਹੋਣ ਦੀ ਕਲਪਨਾ ਕਰੇ। ਅਜੋਕਾ ਪ੍ਰਸਥਿਤੀ ਵਿਗਿਆਨ ਮਨੁੱਖ਼ ਦੀ ਸਮਰੱਥਾ ਅਤੇ ਸੰਭਾਵਨਾ ਨੂੰ ਬਹੁਤ ਅਹਿਮ ਕਰਕੇ ਦੇਖ਼ਦਾ ਹੈ। ਕਿਸੇ ਹੱਦ ਤੱਕ ਕਿਹਾ ਜਾ ਸਕਦਾ ਹੈ ਕਿ ਆਧੁਨਿਕ ਮਨੁੱਖ਼ ਜੈਵ ਮੰਡਲ ਸਮੇਤ ਸਾਰੀਆਂ ਕੁਦਰਤੀ ਸ਼ਕਤੀਆਂ ਉੱਪਰ ਆਪਣੀ ਕਾਰਗੁਜ਼ਾਰੀ ਦੀ ਛਾਪ ਛੱਡ ਰਿਹਾ ਹੈ।

ਪ੍ਰਸਿੱਧ ਰੂਸੀ ਵਿਗਿਆਨੀ ਵਰਨੈਸਕੀ ਨੇ ਮਨੁੱਖੀ ਪ੍ਰਭਾਵ ਮੰਡਲ ਦੀ ਵਿਆਖਿਆ ਬੜੇ ਵਿਸਥਾਰ ਨਾਲ ਕੀਤੀ ਹੈ। ਵਰਨੈਸਕੀ ਮਨੁੱਖ਼ੀ ਚੇਤਨਾ ਦੁਆਰਾ ਕੰਟਰੋਲ ਕੀਤੇ ਜਾ ਰਹੇ ਜੈਵ ਮੰਡਲ ਨੂੰ ਨੂਸਫ਼ੀਅਰ ਜਾਂ ਮਨ ਦਾ ਮੰਡਲ ਕਹਿੰਦਾ ਹੈ। ਨੂਜ਼ ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਮਨ, ਨੂਸਫੀਅਰ ਜਾਂ ਮਨ ਦਾ ਮੰਡਲ। ਇੱਥੇ ਇਹ ਸਪਸ਼ਟ ਕਰਨਾ ਯੋਗ ਹੋਵੇਗਾ ਕਿ ਮਨ ਮੰਡਲ ਤੋਂ ਭਾਵ ਅਧਿਆਤਮ ਵਾਲੇ 'ਅੰਤਰ ਆਤਮਾ' ਜਾਂ 'ਮਨ ਤੂੰ ਜੋਤ ਸਰੂਪ ਹੈ' ਵਰਗੇ ਕਿਸੇ ਸੰਕਲਪ ਨਾਲ ਇਸ ਦਾ ਕੋਈ ਵਾਸਤਾ ਨਹੀਂ ਹੈ। ਇਹ ਤਾਂ ਸਿਰਫ ਮਨੁੱਖ਼ੀ ਸਮਝ ਦਾ ਉਹ ਦਾਇਰਾ ਹੈ ਜਿਸ ਦੇ ਤਹਿਤ ਮਨੁੱਖ਼ ਨੇ ਬੇਸ਼ੁਮਾਰ ਖ਼ੋਜਾਂ ਕੀਤੀਆਂ ਹਨ ਅਤੇ ਵਿਗਿਆਨ, ਕਲਾ, ਚਕਿਤਸਾ, ਤਕਨਾਲੋਜੀ, ਖੇਤੀਬਾੜੀ ਤੇ ਇਮਾਰਤਸਾਜ਼ੀ ਆਦਿ ਖ਼ੇਤਰਾਂ ਵਿੱਚ ਬੇਪਨਾਹ ਤਰੱਕੀ ਕੀਤੀ ਹੈ। ਇਸ ਸ਼ਬਦ ਦੀ ਵਰਤੋਂ ਪਹਿਲਾਂ ਪਹਿਲ ਇੱਕ ਫਰਾਂਸੀਸੀ ਤੇ ਸਾਬਦਾਨ ਅਤੇ ਫ਼ਿਲਾਸਫ਼ਰ ਲਾ ਰੋਏ (1875-1954) ਨੇ ਕੁਦਰਤ ਦੇ ਮਨੁੱਖੀ ਪ੍ਰਭਾਵ ਦੇ ਸੰਕਲਪ ਨੂੰ ਪ੍ਰਗਟਾਉਣ ਹਿਤ ਕੀਤੀ ਸੀ। ਲਾ ਰੋਏ ਤੇ ਉਸ ਦੇ ਦੂਸਰੇ ਸਾਥੀ ਟੀਲ ਹਾਰਡ ਨੇ ਨੂਸਫੀਅਰ ਨੂੰ ਇੱਕ ਸੋਚ ਦੇ ਪੱਧਰ ਵਜੋਂ ਚਿਤਵਿਆ ਜਿਹੜਾ ਕਿ ਬਹੁਤ ਪੁਰਾਣੇ ਸਮੇਂ ਤੋਂ ਪੌਦਿਆਂ, ਪਸ਼ੂਆਂ, ਜੈਵ ਮੰਡਲ ਅਤੇ ਇਸ ਧਰਤੀ ਤੋਂ ਬਾਹਰਲੀ ਦੁਨੀਆਂ ਦੇ ਭੇਤਾਂ ਨੂੰ ਉਜਾਗਰ ਕਰ ਰਿਹਾ ਹੈ। ਇੱਥੇ ਇਹ ਦੱਸ ਦੇਣਾ ਵੀ ਠੀਕ ਰਹੇਗਾ ਕਿ ਨੂਸਫੀਅਰ ਸਿਰਫ਼ ਚੰਦ ਕੁ ਵਿਗਿਆਨੀਆਂ, ਦਾਰਸ਼ਨਿਕਾਂ ਜਾਂ ਹੋਰ ਦਾਨਿਸ਼ਮੰਦਾਂ ਦਾ ਦਾਇਰਾ ਨਹੀਂ ਹੈ ਬਲਕਿ ਇਹ ਸਮੁੱਚੀ ਮਨੁੱਖ਼ਤਾ ਦਾ ਖ਼ੇਤਰ ਹੈ ਜਿਹੜਾ ਕਿ ਇਸ ਸਦੀ ਤੱਕ ਪਹੁੰਚਦੀ-ਪਹੁੰਚਦੀ ਇੱਕ ਨਵੇਂ ਪੈਰਾਡਾਈਮ ਵਿੱਚ ਪ੍ਰਵੇਸ਼ ਕਰ ਚੁੱਕੀ ਹੈ ਅਤੇ ਜਹਾਲਤ, ਅੰਧਵਿਸ਼ਵਾਸ ਤੇ ਧਾਰਮਿਕ ਜਨੂੰਨ ਨੂੰ ਕੁਝ ਕੋਝੇ ਹੱਥ ਕੰਡਿਆਂ ਤੋਂ ਬਿਨਾਂ ਹੋਰ ਅਹਿਮੀਅਤ ਨਾ ਦੇਣ ਦੀ ਹਾਮੀ ਹੈ।

ਵੈਰਨੇਦਾਵਸਕੀ ਇਸ ਵਰਤਾਰੇ ਨੂੰ ਬੜੇ ਸੋਹਣੇ ਲਫ਼ਜ਼ਾਂ ਵਿੱਚ ਬਿਆਨ ਕਰਦਾ ਹੈ,'ਸਾਡੇ ਦੇਖ਼ਦੇ-ਦੇਖ਼ਦੇ ਇਤਿਹਾਸਕ ਪ੍ਰਕਿਰਿਆ ਵਿੱਚ ਸਿਫ਼ਤੀ ਤਬਦੀਲੀ ਆ ਗਈ ਹੈ, ਮਨੁੱਖ਼ਤਾ ਦੇ ਸਮੁੱਚੇ ਇਤਿਹਾਸ ਵਿੱਚ ਪਹਿਲੀ ਵਾਰ ਅਜਿਹਾ ਵਾਪਰਿਆ ਹੈ, ਇੱਕ ਪਾਸੇ ਲੋਕਾਂ ਦੀ ਦਿਲਚਸਪੀ ਅਤੇ ਦੂਜੇ ਪਾਸੇ ਰੋਸ਼ਨ ਦਿਮਾਗ ਬੰਦਿਆਂ ਦੀ ਆਜ਼ਾਦ ਸੋਚ (ਵਿਗਿਆਨਕ) ਮਨੁੱਖ਼ਤਾ ਲਈ ਰਾਹ ਦਰਸਾਵਾ ਬਣ ਰਹੇ ਹਨ, ਭਾਵੇਂ ਇਸ ਵਿੱਚ ਹੋਰ ਬਹੁਤ ਕੁਝ ਕਰਨਾ ਬਾਕੀ ਹੈ।' ਜੈਵ ਮੰਡਲ ਨੂੰ ਆਜ਼ਾਦ ਮਨੁੱਖ਼ੀ ਸੋਚ ਦੇ ਕਾਬਲ ਬਣਾਉਣਾ ਸਮੇਂ ਦੀ ਸਭ ਤੋਂ ਵੱਡੀ ਚੁਣੌਤੀ ਹੈ। ਇਹ ਨਵੀਂ ਕਿਸਮ ਦਾ ਬਣ ਰਿਹਾ ਜੈਵ ਮੰਡਲ ਨੂਸਫੀਅਰ ਦੀ ਤਸਵੀਰ ਹੈ। ਲਗਭਗ ਸਾਰੀ ਧਰਤੀ ਉੱਪਰ ਮਨੁੱਖ਼ ਦੇ ਪ੍ਰਭਾਵ ਦਿਖਾਈ ਦੇਣ ਲੱਗ ਪਏ ਹਨ। ਧਰਤੀ ਤੋਂ ਬਾਹਰ ਵੀ ਆਦਮੀਂ ਬਾਹਰੀ ਧਰਤੀਆਂ ਨੂੰ ਵਧਾਉਣ ਦੇ ਸੁਪਨੇ ਦੇਖਣ ਲੱਗ ਪਿਆ ਹੈ। ਮਨੁੱਖ਼ੀ ਇਤਿਹਾਸ ਜੰਗਾਂ, ਜਿੱਤਾਂ, ਵੰਸ਼ਾਂ ਦਾ ਇਤਿਹਾਸ ਹੀ ਨਹੀਂ ਬਲਕਿ ਮਨੁੱਖ਼ ਦੀ ਕੁਦਰਤੀ ਰਹੱਸਾਂ ਨੂੰ ਸਮਝਣ ਦੀ ਪ੍ਰਬਲ ਤਾਂਘ ਦਾ ਇਤਿਹਾਸ ਵੀ ਹੈ। ਮਨੁੱਖ਼ ਨੇ ਇਹ ਸਫ਼ਰ ਲੰਮੇ ਸਮੇਂ ਵਿੱਚ ਪ੍ਰੰਤੂ ਵਧਦੀ ਰਫ਼ਤਾਰ ਨਾਲ ਤੈਅ ਕੀਤਾ ਹੈ। ਪਿਛਲੀ ਸਦੀ ਵਿੱਚ ਚਾਰਲਸ ਲਾਇਲ ਅੰਗਰੇਜ਼ ਵਿਗਿਆਨੀ ਨੇ ਦਾਅਵਾ ਕੀਤਾ ਕਿ ਜੇ ਸਾਰੀ ਧਰਤੀ ਦੇ ਮਨੁੱਖ਼ ਆਈਸਲੈਂਡ ਉੱਪਰ ਪਏ ਤਿੰਨ ਸਾਲ ਦੇ ਲਾਵੇ ਨੂੰ ਤੋੜਨਾ ਸ਼ੁਰੂ ਕਰਨ ਤਾਂ ਉਸ ਨੂੰ ਹਜ਼ਾਰਾਂ ਸਾਲ ਲੱਗ ਜਾਣਗੇ। ਇਸ ਤੋਂ ਮਨੁੱਖ਼ ਦੀ ਬੇਚਾਰਗੀ ਦਾ ਅੰਦਾਜ਼ਾ ਲਗਦਾ ਹੈ। ਇਹ ਪਿਛਲੀ ਸਦੀ ਦੀ ਗੱਲ ਹੈ, ਹੁਣ ਸਥਿਤੀ ਬਦਲ ਗਈ ਹੈ। ਅੱਜ ਮਨੁੱਖ਼ ਧਰਤੀ ਦਾ ਮੁਹਾਂਦਰਾ ਬਦਲਣ ਦੀ ਸਮਰੱਥਾ ਰੱਖਦਾ ਹੈ। ਅੱਜ ਹਜ਼ਾਰਾਂ ਤਰ੍ਹਾਂ ਦੇ ਪੌਦੇ ਉਗਾਏ ਜਾ ਰਹੇ ਹਨ। ਬਹੁਤ ਤਰ੍ਹਾਂ ਦੇ ਪਸ਼ੂ ਪੰਛੀ, ਜੀਵਾਣੂ ਮਨੁੱਖ਼ੀ ਦਾਇਰੇ ਦਾ ਹਿੱਸਾ ਬਣ ਰਹੇ ਹਨ। ਨੂਸਫ਼ੀਅਰ ਧਰਤੀ ਦੇ ਹਰ ਪਾਸੇ ਫ਼ੈਲ ਰਿਹਾ ਹੈ। ਸ਼ਕਤੀ ਦੇ ਸਾਧਣਾਂ ਦੀ ਇੱਕ ਬਹੁਤ ਵੱਡੀ ਤਾਦਾਦ ਧਰਤੀ ਵਿੱਚੋਂ ਕੱਢ ਕੇ ਇਸਤੇਮਾਲ ਕੀਤੀ ਜਾ ਰਹੀ ਹੈ। ਹੁਣ ਮਨੁੱਖ ਸਾਰੇ ਜੈਵ ਮੰਡਲ ਦੁਆਰਾ ਵਰਤੀ ਜਾਂਦੀ ਊਰਜਾ ਤੋਂ 20 ਗੁਣਾਂ ਜ਼ਿਆਦਾ ਊਰਜਾ ਪੈਦਾ ਕਰ ਰਿਹਾ ਹੈ। ਨੂਸਫੀਅਰ ਨੂੰ ਬੜੀ ਆਸਾਨੀ ਨਾਲ ਸਮਝਣ ਲਈ ਸਿਰਫ਼ ਦੋ ਦਾਇਰਿਆਂ ਉੱਪਰ ਧਿਆਨ ਕੇਂਦਰਿਤ ਕਰਨ ਦੀ ਜਰੂਰਤ ਹੈ। ਇੱਕ ਐਗਰੋ ਸਫ਼ੀਅਰ ਤੇ ਦੂਸਰਾ ਟੈਕਨੋ ਸਫ਼ੀਅਰ। ਲਗਭਗ ਸਾਰੀ ਧਰਤੀ ਉੱਪਰ ਜਾਂ ਖ਼ੇਤੀਬਾੜੀ ਹੋ ਰਹੀ ਹੈ ਜਾਂ ਉਦਯੋਗ, ਸੜਕਾਂ ਤੇ ਇਮਾਰਤਾਂ ਤਾਮੀਰ ਹੋ ਰਹੀਆਂ ਹਨ। ਪੁਰਾਣਾ ਜੈਵ ਮੰਡਲ ਜੀਵਨ ਕੇਂਦਰਿਤ ਹੈ ਜਦੋਂ ਕਿ ਨੂਸਫੀਅਰ ਮਨੁੱਖ਼ ਕੇਂਦਰਿਤ ਹੈ। ਉਪਰੋਕਤ ਧਾਰਨਾ ਪੁਆੜੇ ਦੀ ਜੜ੍ਹ ਹੈ। ਮਨੁੱਖ਼ ਕੇਂਦਰਿਤ ਮੰਡਲ ਵੀ ਅੱਗੇ ਅਲੱਗ-ਅਲੱਗ ਮਨੁੱਖ਼ਾਂ ਦੇ ਕੇਂਦਰ ਸਿਰਜ ਰਿਹਾ ਹੈ। ਇਹ ਇੱਕ ਵੱਖ਼ਰੀ ਬਹਿਸ ਦਾ ਵਿਸ਼ਾ ਹੈ ਤੇ ਧਰਤੀ ਉੱਪਰ ਪੈਦਾ ਹੋ ਰਹੇ ਵਿਗਾੜਾਂ ਨੂੰ ਸਮਝਣ ਦਾ ਵਧੀਆ ਹਥਿਆਰ ਹੈ।

ਇੱਥੇ ਇੱਕ ਬੜਾ ਅਹਿਮ ਸਵਾਲ ਪੁੱਛਿਆ ਜਾ ਸਕਦਾ ਹੈ ਕਿ ਕੀ ਮਨੁੱਖ਼ ਦਾ ਨਿਸ਼ਾਨਾ ਕੁਦਰਤ ਉੱਪਰ ਆਪਣਾ ਨਿਜ਼ਾਮ ਫ਼ੈਲਾਉਣਾ ਹੈ? ਜਾਂ ਕੀ ਮਨੁੱਖ਼ ਦਾ ਕੁਦਰਤ ਉੱਪਰ ਫ਼ਤਹਿ ਪਾਉਣਾ ਹੈ? ਇਸ ਦਾ ਜਵਾਬ ਬੜੇ ਸੌਖੇ ਸ਼ਬਦਾਂ ਵਿੱਚ ਇਹ ਬਣਦਾ ਹੈ ਕਿ ਕਿਉਂਕਿ ਮਨੁੱਖ਼ ਹਿੱਸੇ ਕੁਦਰਤ ਦਾ ਇੱਕ ਅੰਸ਼ ਮਾਤਰ ਹੈ, ਇਸ ਲਈ ਕੌਣ ਕੀਧੇ ਤੇ ਫ਼ਤਹਿ ਪਾਵੇਗਾ। ਮਨੁੱਖ਼ ਅਤੇ ਸਮੁੱਚੀ ਜ਼ਿੰਦਗੀ ਲਈ ਅਨੁਕੂਲ ਹਾਲਤਾਂ ਪੈਦਾ ਕਰਨਾ ਮਨੁੱਖ਼ ਦਾ ਨਿਸ਼ਾਨਾ ਸਮਝ ਆਉਂਦਾ ਹੈ। ਅੱਜ ਵਿਗਿਆਨ ਨੇ ਸਾਨੂੰ ਇਸ ਯੋਗ ਬਣਾ ਦਿੱਤਾ ਹੈ ਕਿ ਅਸੀਂ ਸਮੁੱਚ ਬਾਰੇ ਸੋਚ ਸਕਦੇ ਹਾਂ। ਵਿਗਿਆਨ ਅੱਜ ਦੇ ਮਨੁੱਖ਼ੀ ਦਾਇਰੇ ਦਾ ਕੇਂਦਰ ਬਿੰਦੂ ਹੈ। ਧਰਤੀ ਉੱਪਰ ਮੌਜੂਦ ਸਾਰੀਆਂ ਸਹੂਲਤਾਂ ਹੈਰਾਨੀ ਜਨਕ ਲੱਭਤਾਂ, ਖ਼ਤਰੇ, ਪ੍ਰਦੂਸ਼ਣ, ਲੰਮੀ ਉਮਰ ਆਦਿ ਸਾਰੇ ਵਿਗਿਆਨ ਕੇਂਦਰਿਤ ਹਨ।

ਬਿਨਾ ਸ਼ੱਕ ਭਾਵੇਂ ਅੱਜ ਇਹ ਨਹੀਂ ਕਿਹਾ ਜਾ ਰਿਹਾ ਜਾਂ ਕਿਹਾ ਜਾ ਸਕਦਾ ਕਿ ਵਿਗਿਆਨ ਨੇ ਧਰਤੀ ਉੱਪਰ ਖ਼ਲਬਲੀ ਪੈਦਾ ਕਰ ਦਿੱਤੀ ਹੈ ਜਾਂ ਦੁਨੀਆਂ ਨੂੰ ਤਬਾਹ ਕਰਨ ਦੇ ਜੁਗਾੜ ਪੈਦਾ ਕਰ ਦਿੱਤੇ ਹਨ, ਮਨੁੱਖ਼ ਨੂੰ ਮਨੁੱਖ਼ ਦੇ ਅਧੀਨ ਕਰ ਦਿੱਤਾ ਹੈ ਵਗ਼ੈਰਾ-ਵਗ਼ੈਰਾ। ਪਰ ਇੱਥੇ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਵਿਗਿਆਨ ਹੀ ਅਜਿਹੀ ਲੱਭਤ ਹੈ ਜਿਸ ਨੇ ਮਨੁੱਖ਼ਤਾ ਨੂੰ ਜੋੜਿਆ ਹੈ। ਨੂਸਫੀਅਰ ਨੂੰ ਪੈਦਾ ਕੀਤਾ ਹੈ। ਇਸ ਨੂੰ ਭੁਲਾਇਆ ਨਹੀਂ ਜਾ ਸਕਦਾ। ਧਰਤੀ ਉੱਪਰ ਜੋ ਕੁਝ ਵੀ ਪੈਦਾ ਕੀਤਾ ਜਾ ਰਿਹਾ ਹੈ। ਇਹ ਸਭ ਮਨੁੱਖ਼ ਦੀ ਹੀ ਕਰਾਮਾਤ ਹੈ। ਇਸ ਤਰ੍ਹਾਂ ਦੀ ਤਰੱਕੀ ਦੀ ਦੌੜ ਦੇ ਖਿਲਾਫ਼ ਬਹੁਤ ਲੋਕਾਂ ਨੇ ਚਿੰਤਾ ਪ੍ਰਗਟ ਕੀਤੀ ਹੈ, ਉਹ ਵੀ ਬੇ ਬੁਨਿਆਦ ਨਹੀਂ ਹੈ। ਧਰਤੀ ਉੱਪਰ ਪੈਦਾ ਹੋ ਰਹੇ ਵਿਗਾੜ, ਪ੍ਰਦੂਸ਼ਣ, ਸਿਫ਼ਤੀ ਤਬਦੀਲੀਆਂ, ਜਲਵਾਯੂ, ਬਨਸਪਤੀ, ਪਸ਼ੂ ਪੰਛੀ, ਪਾਣੀ ਸਭ ਚਿੰਤਾ ਦਾ ਵਿਸ਼ਾ ਹੈ ਪਰ ਇਹ ਗੱਲ ਵੀ ਯਾਦ ਰੱਖਣ ਦੀ ਲੋੜ ਹੈ ਕਿ ਜਿਸ ਰਫ਼ਤਾਰ ਨਾਲ ਇਹ ਸਭ ਕੁਝ ਹੋ ਰਿਹਾ ਹੈ (ਉਸ ਤੋਂ ਕੁਝ ਘੱਟ ਰਫ਼ਤਾਰ ਨਾਲ ਸਹੀ) ਇਸ ਵਿਕਾਸ ਮਾਡਲ ਦਾ ਵਿਰੋਧ ਵੀ ਹੋ ਰਿਹਾ ਹੈ। ਅਮਰੀਕੀ ਇਰਾਕ ਝਗੜੇ ਨੂੰ ਜੰਗ ਨਾਲ ਨਿਪਟਾਉਣ ਲਈ ਜੇ ਬੁਸ਼ ਹੈ ਤਾਂ ਇਸ ਦੇ ਵਿਰੋਧ ਵਿੱਚ ਲੱਖਾਂ ਲੋਕ (ਸੰਸਾਰ ਇਤਿਹਾਸ ਵਿੱਚ ਪਹਿਲੀ ਵਾਰ) ਸੜਕਾਂ ਤੇ ਵੀ ਆ ਰਹੇ ਹਨ। ਵਿਗਿਆਨ ਮਨੁੱਖ਼ ਦੇ ਸੱਭਿਆਚਾਰ ਦਾ ਹਿੱਸਾ ਬਣ ਰਿਹਾ ਹੈ ਤੇ ਸੱਭਿਆਚਾਰ ਦਾ ਹਿੱਸਾ ਬਣੀ ਹੋਈ ਕੋਈ ਚੀਜ਼ ਹਮੇਸ਼ਾ ਲਈ ਮਨ ਵਿੱਚ ਅੰਕਿਤ ਹੋਈ ਜਾਂਦੀ ਹੈ। ਮਨੁੱਖ਼ੀ ਗਿਆਨ ਦੇ ਇਸ ਸਮੁੱਚ ਨੇ ਮਨੁੱਖ਼ ਨੂੰ ਇਸ ਕਦਰ ਤਬਦੀਲ ਕਰ ਦਿੱਤਾ ਹੈ ਕਿ ਕਈ ਲੋਕ ਇਸ ਨਵੀਂ ਮਨੁੱਖ਼ ਨਸਲ (ਗਿਆਨਵਾਨ) ਨੂੰ ਨਵੀਂ ਜੈਵਿਕ ਨਸਲ ਕਹਿਣ ਨੂੰ ਤਿਆਰ ਹਨ। ਇਹ ਵੀ ਕਿਹਾ ਜਾ ਰਿਹਾ ਹੈ ਕਿ ਇਹ ਗਿਆਨ ਦਾ ਭਾਰ ਵੀ ਮਨੁੱਖ਼ਤਾ ਨੂੰ ਮਨੁੱਖ਼ੀ ਕਦਰਾਂ ਕੀਮਤਾਂ ਤੋਂ ਵਾਂਝਾ ਕਰ ਦੇਵੇਗਾ ਪ੍ਰੰਤੂ ਥਾਮਸ ਕੂਹਨ ਦਾ ਇਹ ਕਥਨ ਕਿ ਸਾਇੰਸ ਦਾ ਕੋਈ ਵੀ ਪੈਰਾਡਾਈਮ ਅਕਾਲ ਨਹੀਂ ਹੈ, ਇਹ ਤਬਦੀਲੀ ਯੁਕਤ ਹੁੰਦਾ ਹੈ। ਵਿਗਿਆਨ, ਸਮਾਜ ਦੇ ਅਜੋਕੇ ਪੈਰਾਡਾਈਮ ਵਿੱਚ ਵੀ ਤਬਦੀਲੀ ਹੋਵੇਗੀ, ਇਹ ਇਸ ਦੀ ਬਣਤਰ ਵਿੱਚ ਵੀ ਸ਼ਾਮਲ ਹੁੰਦੀ ਹੈ।

ਮੈਗਜ਼ੀਨ ਲਈ ਸੁਝਾਅ, ਮਸ਼ਵਰੇ ਤੇ ਰਚਨਾਵਾਂ ਇਸ ਈ-ਮੇਲ ਤੇ ਵੀ ਭੇਜੀਆਂ ਜਾ ਸਕਦੀਆਂ ਹਨ।
*ramswarn@rediffmail.com*
ਸੰਪਰਕ ਪਤਾ : 94173-62085

*ਮਿੰਨੀ ਕਹਾਣੀ*

## ਮੈਂ ਕਿਉਂ ਨਾ ਬੋਲਾਂ?

ਕੁਲਦੀਪ ਮਾਣੂੰਕੇ

ਗੱਡੀ ਸਟੇਸ਼ਨ ਤੇ ਚੱਲਣ ਲਈ ਤਿਆਰ ਖੜ੍ਹੀ ਸੀ। ਮੈਂ ਦੇਖਿਆ ਇੱਕ ਚਾਲੀ ਕੁ ਸਾਲ ਦੀ ਔਰਤ ਆਪਣੇ ਬੱਚੇ ਸਮੇਤ ਸਟੇਸ਼ਨ ਵੱਲ ਭੱਜੀ ਆ ਰਹੀ ਸੀ। ਜਿਉਂ ਹੀ ਉਹ ਟਿਕਟ ਖਿੜਕੀ ਵੱਲ ਆਈ ਤਾਂ ਗੱਡੀ ਨੇ ਵਿਸਲ ਮਾਰ ਦਿੱਤੀ। ਗਾਰਡ ਦੇ ਹਰੀ ਝੰਡੀ ਦਿਖਾਉਣ ਦੀ ਦੇਰ ਸੀ ਕਿ ਗੱਡੀ ਹੌਲੀ ਹੌਲੀ ਚੱਲਣ ਲੱਗੀ। ਉਸ ਔਰਤ ਨੇ ਟਿਕਟ ਖਿੜਕੀ ਛੱਡ ਕੇ ਝੱਟ ਸਾਡੇ ਡੱਬੇ ਨੂੰ ਆਣ ਹੱਥ ਪਾਇਆ।

ਇੱਕ ਬਾਬੂ ਨੇ ਜਲਦੀ-ਜਲਦੀ ਬੱਚੇ ਦਾ ਹੱਥ ਫੜ੍ਹ ਕੇ ਚੜ੍ਹਾ ਲਿਆ। ਔਰਤ ਦਾ ਸਾਹ ਨਾਲ ਸਾਹ ਨਹੀਂ ਸੀ ਰਲ ਰਿਹਾ। ਪਿਛਲੇ ਡੱਬੇ ਦੀ ਬਾਰੀ ਵਿੱਚ ਖੜ੍ਹੇ ਟੀਟੀ ਨੇ ਵੀ ਸ਼ਾਇਦ ਬੀਬੀ ਨੂੰ ਇਸ ਤਰ੍ਹਾਂ ਗੱਡੀ ਫੜ੍ਹਦੇ ਵੇਖ ਲਿਆ ਸੀ। ਪੰਜ ਕੁ ਮਿੰਟ ਬਾਅਦ ਉਹ ਸਾਡੇ ਡੱਬੇ ਵਿੱਚ ਆ ਕੇ ਚੈਕਿੰਗ ਕਰਨ ਲੱਗਾ। ਉਸ ਬੀਬੀ ਤੋਂ ਟਿਕਟ ਮੰਗੀ ਤਾਂ ਬੀਬੀ ਨੇ ਭੱਜ ਕੇ ਗੱਡੀ ਫੜ੍ਹਨ ਦੀ ਵਿਥਿਆ ਸੁਣਾ ਕੇ ਟਿਕਟ ਨਾ ਲੈਣ ਦਾ ਕਾਰਣ ਦੱਸਿਆ ਪਰ ਟੀਟੀ ਨੇ ਰਸੀਦ ਬੁੱਕ ਕੱਢੀ ਤੇ ਕਿਹਾ, "ਬੀਬੀ ਤਿੰਨ ਸੌ ਰੁਪਏ ਜੁਰਮਾਨਾ ਕੱਢ।"

"ਵੀਰ ਮੇਰੇ ਕੋਲ ਤਾਂ ਏਨੇ ਪੈਸੇ ਹੈ ਨੀ। ਹਾਂ ਇੱਕ ਟਿਕਟ ਦੀ ਰਸੀਦ ਕੱਟ ਦੇ। ਮੇਰੀ ਤਾਂ ਬਿਮਾਰ ਐ, ਹੁਣੇ ਟੈਲੀਫੋਨ ਆਇਆ ਤਾਂ ਹੀ ਮੈਂ ਭੱਜ ਕੇ ਗੱਡੀ ਫੜ੍ਹੀ ਹੈ।"

"ਬੀਬੀ ਬਹੁਤੀਆਂ ਗੱਲਾਂ ਨਾ ਕਰ ਜਲਦੀ ਜਲਦੀ ਤਿੰਨ ਸੌ ਰੁਪਇਆ ਕੱਢ ਨਹੀਂ ਤਾਂ ਅਗਲੇ ਸਟੇਸ਼ਨ ਤੇ ਰੇਲਵੇ ਪੁਲਿਸ ਨੂੰ ਫੜ੍ਹਾ ਦੇਊਂ।" ਟੀਟੀ ਔਖਾ ਹੋ ਕੇ ਬੋਲਿਆ।

ਮੈਨੂੰ ਔਰਤ ਤੇ ਤਰਸ ਤੇ ਟੀਟੀ ਤੇ ਗੁੱਸਾ ਆ ਰਿਹਾ ਸੀ। ਉਹਨਾਂ ਦੀ ਗੱਲਬਾਤ ਵਿੱਚ ਦਖ਼ਲ ਦਿੰਦਿਆਂ ਮੈਂ ਕਿਹਾ, "ਸਰ, ਚੱਲੋ ਛੱਡੋ ਵਿਚਾਰੀ ਨੂੰ।"

"ਸਰਦਾਰ ਸਾਹਿਬ ਤੁਸੀਂ ਨਾ ਬੋਲੋ ਵਿੱਚ।" ਟੀਟੀ ਨੇ ਆਖਿਆ।

"ਮੈਂ ਕਿਉਂ ਨਾ ਬੋਲਾਂ? ਇਸ ਬੀਬੀ ਦੇ ਪੂਰੇ ਪੈਸੇ ਮੈਂ ਦੇ ਦਿਆਂਗਾ ਪਰ ਇਸ ਤੋਂ ਪਹਿਲਾਂ ਆਹ ਬੈਠੇ ਤਿੰਨ ਸਾਧਾਂ ਦੀ ਟਿਕਟ ਚੈੱਕ ਕਰੋ। ਇਹਨਾਂ ਨੂੰ ਬਿਨਾ ਚੈੱਕ ਕੀਤਿਆਂ ਕਿਉਂ ਲੰਘ ਆਏ ਹੋ। ਇਹਨਾਂ ਨੂੰ ਕੀ ਹੋਇਆ ਹੈ? ਇਹ ਕਿਉਂ ਨੀ ਲੈਂਦੇ ਟਿਕਟ।"

ਜਦ ਦੂਜੀਆਂ ਸਵਾਰੀਆਂ ਨੇ ਵੀ ਮੇਰੀ ਹਾਂ ਵਿੱਚ ਹਾਂ ਮਿਲਾਈ ਤਾਂ ਟੀਟੀ ਵਿਹੁ ਘੋਲਦਾ ਅਗਲੇ ਡੱਬੇ ਵੱਲ ਚਲਾ ਗਿਆ।

### ਭੁੱਲ ਦੀ ਸੋਧ

ਪਿਛਲੇ ਅੰਕ ਦੀ ਸਰਗਰਮੀਆਂ ਪੰਨੇ 'ਤੇ ਨੰਗਲ ਇਕਾਈ ਦੀ ਭੇਜੀ ਰਿਪੋਰਟ ਰੋਪੜ ਇਕਾਈ ਦੇ ਨਾਂ ਹੇਠ ਛਪ ਗਈ ਸੀ।
...ਹਰਨੇਕ ਸਿੰਘ, ਨੰਗਲ ਇਕਾਈ

# ਯਾਦ-ਦਾਸ਼ਤ

ਡਾ.ਹਰਚੰਦ ਸਿੰਘ ਸਰਹਿੰਦੀ

ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਯਾਦ-ਦਾਸ਼ਤ ਦਾ ਪੱਧਰ ਸਾਰੇ ਮਨੁੱਖਾਂ 'ਚ ਇੱਕੋ ਜਿਹਾ ਨਹੀਂ ਹੁੰਦਾ। ਕੁਝ ਲੋਕਾਂ ਦੀ ਯਾਦਾਸ਼ਤ ਏਨੀ ਤੇਜ਼ ਹੁੰਦੀ ਹੈ ਕਿ ਉਸ ਨੂੰ 'ਚਮਤਕਾਰ' ਸਮਝਿਆ ਜਾਂਦਾ ਹੈ। ਕੁਝ ਇੱਕ ਮਿਸਾਲਾਂ ਪੇਸ਼ ਹਨ : ਲੰਡਨ ਵਸਦੇ ਭਾਰਤੀ ਮੂਲ ਦੇ ਇੱਕ ਨੌਜਵਾਨ ਮਹਾਂਵੀਰ ਜੈਨ ਨੂੰ ਆਕਸਫੋਰਡ ਐਡਵਾਂਸ ਲਰਨਰਜ਼ ਡਿਕਸ਼ਨਰੀ ਦੇ ਸਾਰੇ 80 ਹਜ਼ਾਰ ਸ਼ਬਦ ਮੂੰਹ ਜ਼ੁਬਾਨੀ ਯਾਦ ਹਨ। ਇੱਥੇ ਹੀ ਬੱਸ ਨਹੀਂ, ਉਸ ਨੂੰ ਸ਼ਬਦਾਂ ਦਾ ਕ੍ਰਮ ਅਤੇ ਪੰਨਾ ਨੰਬਰ ਤੱਕ ਵੀ ਯਾਦ ਹਨ। ਇਸ ਪ੍ਰਾਪਤੀ ਨਾਲ ਉਸ ਦਾ ਨਾਂ 'ਲਿਮਕਾ ਬੁੱਕ ਆਫ ਰਿਕਾਰਡਜ਼' ਅਤੇ 'ਗਿੰਨੀਜ਼ ਬੁੱਕ' ਦੇ ਭਾਰਤੀ ਐਡੀਸ਼ਨ ਵਿੱਚ ਸ਼ਾਮਲ ਹੋ ਗਿਆ ਹੈ। ਇੰਜੀਨੀਅਰਿੰਗ ਵਿੱਚ ਗਰੈਜੂਏਟ ਇਸ ਨੌਜਵਾਨ ਵੱਲੋਂ ਏਨਾ ਕੁਝ ਯਾਦ ਕਰ ਲੈਣ ਨਾਲ ਤਾਂ 'ਯਾਦ ਦਾਸ਼ਤ' ਸ਼ਬਦ ਦੀ ਪਰਿਭਾਸ਼ਾ ਹੀ ਬਦਲ ਗਈ ਮਹਿਸੂਸ ਹੁੰਦੀ ਹੈ ('ਯਾਦ ਦਾਸ਼ਤ' ਸ਼ਬਦ ਨੂੰ ਅੱਗੇ ਚੱਲ ਕੇ ਪਰਿਭਾਸ਼ਤ ਕੀਤਾ ਜਾਵੇਗਾ)। ਇਵੇਂ ਹੀ ਮਾਈਥੋਨ (ਕੋਲਕਾਤਾ) ਵਿਖੇ ਡੋਨੀਬਿੱਲੀ ਸਕੂਲ 'ਚ ਨਰਸਰੀ ਦੇ ਇੱਕ ਪੰਜ ਵਰ੍ਹਿਆਂ ਦੇ ਬਾਲਕ ਸਬਦਿਕ ਚੱਕਰਵਰਤੀ ਨੂੰ 1 ਮਾਰਚ 2004 ਨੂੰ ਜਦੋਂ ਇਹ ਪੁੱਛਿਆ ਗਿਆ ਕਿ ਪਹਿਲੀ ਜਨਵਰੀ 2008 ਨੂੰ ਕੀ ਦਿਨ ਹੋਵੇਗਾ ਤਾਂ ਉਸ ਦਾ ਤੁਰੰਤ ਜਵਾਬ ਸੀ-ਮੰਗਲਵਾਰ। ਉਸ ਨੇ ਆਗਾਮੀ ਵਰ੍ਹਿਆਂ 'ਚ ਪੈਂਦੀਆਂ ਤਰੀਕਾਂ ਦਾ ਦਿਨ ਪੁੱਛਣ 'ਤੇ ਵੀ ਉਸੇ ਫ਼ੁਰਤੀ ਨਾਲ ਜਵਾਬ ਦਿੱਤਾ।

ਵਿਸ਼ਵਰੂਪੀ ਰਾਏ ਚੌਧਰੀ, ਜੋ 'ਮਾਈਂਡ ਇੰਜੀਨੀਅਰ' ਦੇ ਨਾਂ ਨਾਲ ਪ੍ਰਸਿੱਧ ਹੈ, ਨੂੰ ਇਸ ਸਮੇਂ ਭਾਰਤ ਦਾ ਸਭ ਤੋਂ ਮਜ਼ਬੂਤ ਯਾਦ-ਸ਼ਕਤੀ ਵਾਲਾ ਇਨਸਾਨ ਸਮਝਿਆ ਜਾਂਦਾ ਹੈ। ਉਸ ਦੇ ਕਾਰਨਾਮਿਆਂ ਨੂੰ ਵੇਖ ਕੇ ਇੰਜ ਪ੍ਰਤੀਤ ਹੁੰਦਾ ਹੈ, ਜਿਵੇਂ ਉਸ ਦਾ ਦਿਮਾਗ ਸੁਪਰ ਕੰਪਿਊਟਰ ਤੋਂ ਵੀ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਹੋਵੇ। ਉਸ ਦਾ ਕਹਿਣਾ ਹੈ ਕਿ ਮਹਾਂਵੀਰ ਜੈਨ, ਜਿਸ ਨੇ ਆਕਸਫੋਰਡ ਡਿਕਸ਼ਨਰੀ ਪੂਰੀ ਯਾਦ ਕਰ ਰੱਖੀ ਹੈ, ਉਸ ਦਾ ਸ਼ਗਿਰਦ ਹੈ। ਸ਼ਕੁੰਤਲਾ ਦੇਵੀ ਵੀ ਯਾਦਾਸ਼ਤ ਦੀ ਅਨੋਖੀ ਮਿਸਾਲ ਪੇਸ਼ ਕਰਦੀ ਹੈ ਪਰ ਗੱਲ ਦਾ ਦੂਸਰਾ ਪਹਿਲੂ ਵੀ ਹੈ : ਕਈ ਵਿਅਕਤੀਆਂ ਦੀ ਕਮਜ਼ੋਰ ਯਾਦਾਸ਼ਤ ਦੀਆਂ ਵੀ ਅਨੇਕਾਂ ਕਹਾਣੀਆਂ ਪ੍ਰਚਲਿਤ ਹਨ। ਵਿਸ਼ਵ ਪ੍ਰਸਿੱਧ ਵਿਗਿਆਨੀ ਥਾਮਸ ਐਲਵਾ ਐਡੀਸਨ ਇੱਕ ਵਾਰ ਆਪਣਾ ਹੀ ਨਾਂ ਭੁੱਲ ਗਿਆ ਸੀ ਅਤੇ ਸਰ-ਵਾਲਟਰ ਸਕਾਟ, ਇੱਕ ਮੌਕੇ ਤੇ ਆਪਣੀ ਹੀ ਨਜ਼ਮ ਦੀ ਤਾਰੀਫ਼ ਵਿੱਚ ਕੁਝ ਕਹਿ ਗਿਆ ਸੀ, ਕਿਉਂਕਿ ਉਹ ਇਸ ਨਜ਼ਮ ਨੂੰ ਲਾਰਡ ਬਾਇਰਨ ਦੀ ਲਿਖੀ ਨਜ਼ਮ ਸਮਝ ਬੈਠਾ ਸੀ। ਸੋ, ਅਦਭੁਤ ਯਾਦਦਾਸ਼ਤ ਦਾ ਹੋਣਾ, ਕਿਸੇ ਵਿਅਕਤੀ ਦੇ ਬੁੱਧੀਮਾਨ ਹੋਣ ਦਾ ਸੂਚਕ ਨਹੀਂ ਹੁੰਦਾ। ਗੱਲ ਕੀ, ਕਈ ਬਹੁਤ ਤੇਜ ਬੁੱਧੀ ਵਾਲੇ ਦਾਰਸ਼ਨਿਕ ਅਤੇ ਵਿਗਿਆਨੀ ਵੀ ਭੁਲੱਕੜ ਹੁੰਦੇ ਹਨ, ਜਦਕਿ ਕਈ ਬਹੁਤ ਚੰਗੀ ਯਾਦਾਸ਼ਤ ਵਾਲੇ ਵਿਅਕਤੀਆਂ ਦੀ ਬੁੱਧੀ ਔਸਤ ਤੋਂ ਵੀ ਘੱਟ ਹੁੰਦੀ ਹੈ। ਇਤਫ਼ਾਕ ਵੱਸ, ਜਾਨਵਰ ਜਗਤ ਵਿੱਚੋਂ ਹਾਥੀ ਅਤੇ ਘੋੜੇ ਦੀ ਯਾਦ ਸ਼ਕਤੀ ਬਹੁਤ ਤੇਜ਼ ਹੁੰਦੀ ਹੈ। ਸਮੁੰਦਰੀ ਪ੍ਰਾਣੀਆਂ 'ਚੋਂ ਨੀਲੀ ਵੇਲ ਤੇ ਡੌਲਫਿਨ ਦੀ ਯਾਦ ਸ਼ਕਤੀ ਬਹੁਤ ਮਜ਼ਬੂਤ ਹੁੰਦੀ ਹੈ। ਤਾਹੀਓਂ, ਜਲ ਸੈਨਾਵਾਂ ਵੱਲੋਂ ਡੌਲਫਿਨਾਂ ਨੂੰ ਕਈ ਤਰ੍ਹਾਂ ਦੀ ਟ੍ਰੇਨਿੰਗ ਦੇ ਕੇ ਉਹਨਾਂ ਦੀ ਸੂਹੀਆਂ ਵਜੋਂ ਵਰਤੋਂ ਕੀਤੀ ਜਾਂਦੀ ਹੈ।

ਇੱਕ ਅਧਿਐਨ ਅਨੁਸਾਰ ਬਾਲਗਾਂ ਨਾਲੋਂ ਪੰਜ ਸਾਲਾ ਬੱਚਿਆਂ ਦੀ ਯਾਦ-ਦਾਸ਼ਤ ਜ਼ਿਆਦਾ ਤੇਜ਼ ਹੁੰਦੀ ਹੈ। ਇਹ ਅਧਿਐਨ 77 ਬੱਚਿਆਂ (ਜਿਨ੍ਹਾਂ ਦੀ ਉਮਰ ਪੰਜ ਸਾਲ ਦੇ ਕਰੀਬ ਸੀ) ਅਤੇ 71 ਕਾਲਜ ਵਿਦਿਆਰਥੀਆਂ ਤੇ ਆਧਾਰਿਤ ਹੈ। ਉਹੀਓ ਸਟੇਟ ਯੂਨੀਵਰਸਿਟੀ ਦੇ ਪ੍ਰੋ.ਵਲਾਦੀਮੀਰ ਸਲਾਊਟਸਕੀ ਤੇ ਇੱਕ ਪੀ.ਐੱਚ.ਡੀ. ਵਿਦਿਆਰਥੀ ਅਨਾਫਿਸਰ ਅਨੁਸਾਰ ਬੱਚਿਆਂ ਦਾ ਦਿਮਾਗ ਬਾਲਗਾਂ ਨਾਲੋਂ ਵੱਧ ਗੱਲਾਂ ਯਾਦ ਰੱਖਦਾ ਹੈ। ਖ਼ੋਜਕਾਰਾਂ ਅਨੁਸਾਰ ਜ਼ਿਆਦਾ ਕੁਝ ਜਾਣ ਲੈਣ ਤੋਂ ਬਾਅਦ ਬਾਲਗਾਂ ਦੀ ਯਾਦ ਦਾਸ਼ਤ ਘਟ ਜਾਂਦੀ ਹੈ।

ਗੱਲ ਨੂੰ ਸਿਲਸਿਲੇਵਾਰ ਢੰਗ ਨਾਲ ਵਿਚਾਰਨ ਲਈ ਇਹ ਜਰੂਰੀ ਬਣਦਾ ਹੈ ਕਿ ਪਹਿਲਾ ਯਾਦ ਦਾਸ਼ਤ ਸ਼ਬਦ ਦੇ ਅਰਥ ਸਪਸ਼ਟ ਕਰ ਲਏ ਜਾਣ। ਜੀਵਨ ਵਿੱਚ ਵਾਪਰੀਆਂ ਘਟਨਾਵਾਂ, ਅਨੁਭਵਾਂ ਤੇ ਤਜਰਬਿਆਂ ਦੁਆਰਾ ਪ੍ਰਾਪਤ ਕੀਤੇ ਗਿਆਨ ਨੂੰ ਦਿਮਾਗ ਵਿੱਚ ਸੁਰੱਖਿਅਤ ਕਰਨ ਅਤੇ ਭਵਿੱਖ ਵਿੱਚ ਕਿਸੇ ਵੀ ਮੌਕੇ ਤੇ ਇਸ ਨੂੰ ਯਾਦ ਕਰ ਸਕਣ ਦੀ ਯੋਗਤਾ ਨੂੰ ਯਾਦ ਦਾਸ਼ਤ ਦਾ ਨਾਂ ਦਿੱਤਾ ਜਾਂਦਾ ਹੈ। ਦਿਮਾਗ ਅੰਦਰ ਇੱਕ ਖ਼ਾਸ ਸਥਾਨ ਹੁੰਦਾ ਹੈ ਜਿਸ ਨੂੰ 'ਯਾਦ ਦਾਸ਼ਤ ਕੇਂਦਰ' ਕਿਹਾ ਜਾਂਦਾ ਹੈ। ਇੱਥੇ ਯਾਦਾਂ ਸਾਂਭੀਆਂ ਹੁੰਦੀਆਂ ਹਨ। ਯਾਦ ਦਾਸ਼ਤ ਕੇਂਦਰ ਵਿੱਚ ਨਵੀਆਂ ਯਾਦਾਂ ਨੂੰ ਥਾਂ ਦੇਣ ਲਈ, ਦਿਮਾਗ ਸਮੇਂ ਸਮੇਂ ਸਿਰ ਬੇਲੋੜੀਆਂ ਯਾਦਾਂ ਦੀ ਛਾਂਟੀ ਕਰਦਾ ਰਹਿੰਦਾ ਹੈ। ਉਂਜ ਵੀ ਕੁਝ ਯਾਦਾਂ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਸਾਡੇ ਜ਼ਿਹਨ ਤੋਂ ਤਿਲਕ ਜਾਣਾ ਸਾਡੇ ਹਿਤ ਵਿੱਚ ਹੁੰਦਾ ਹੈ ਯਾਨੀ ਬੇ-ਲੋੜੀਆਂ ਯਾਦਾਂ ਨੂੰ ਭੁਲਾ ਦੇਣ ਨਾਲ ਸਾਡੀਆਂ ਕਈ ਸਮੱਸਿਆਵਾਂ ਸੁਤੇ-ਸਿਧ ਹੀ ਹੱਲ ਹੋ ਜਾਂਦੀਆਂ ਹਨ। ਇਹ ਗੱਲ ਵੱਖਰੀ ਹੈ ਕਿ ਯਾਦ ਦਾਸ਼ਤ ਕੇਂਦਰ ਇੱਕ ਸਵੈ-ਸ਼ਾਸੀ ਸੰਸਥਾ ਦੀ ਤਰ੍ਹਾਂ ਕੰਮ ਕਰਦਾ ਹੈ ਅਤੇ ਕਈ ਮੌਕਿਆਂ ਤੇ ਸਾਡੀ ਇੱਛਾ ਨੂੰ ਹਾਂ ਪੱਖੀ ਹੁੰਗਾਰਾ ਨਹੀਂ ਮਿਲਦਾ। ਮੋਟੇ ਤੋਰ ਤੇ ਯਾਦ ਦਾਸ਼ਤ ਕੇਂਦਰ (ਜੋ ਦਿਮਾਗ ਦੇ ਸਭ ਤੋਂ ਮਹੱਤਵਪੂਰਨ ਭਾਗ ਸੈਰੀਬਰਮ ਵਿੱਚ ਸਥਿਤ ਹੁੰਦਾ ਹੈ) ਦੇ ਪੱਧਰਾਂ ਤੇ ਯਾਦਾਂ ਨੂੰ ਥੋੜ੍ਹੇ ਸਮੇਂ ਲਈ ਤੇ ਲੰਮੇ ਸਮੇਂ ਲਈ ਸਟੋਰ ਕਰਦਾ ਹੈ। ਕਿਸ ਯਾਦ ਨੂੰ ਥੋੜ੍ਹੇ ਅਰਸੇ ਲਈ ਤੇ ਕਿਸ ਨੂੰ ਲੰਬੇ ਅਰਸੇ ਲਈ ਸਟੋਰ ਕਰਨਾ ਹੈ ਇਸ ਗੱਲ ਦਾ ਫੈਸਲਾ ਸਥਿਤੀ ਅਨੁਸਾਰ ਦਿਮਾਗ ਨੇ ਖ਼ੁਦ ਕਰਨਾ ਹੁੰਦਾ ਹੈ। ਕਿਸੇ ਯਾਦ ਨੂੰ ਲੰਬੇ ਅਰਸੇ ਲਈ ਸਟੋਰ ਕਰਨਾ ਤਿੰਨ ਸਟੇਜਾਂ ਵਿੱਚ ਵਾਪਰਨ ਵਾਲੀ ਕਿਰਿਆ ਹੈ। ਪਹਿਲੀ ਸਟੇਜ ਹੈ : ਰਜਿਸਟ੍ਰੇਸ਼ਨ ਭਾਵ ਅੰਦਰਾਜ, ਦੂਸਰੀ : ਰਿਟਰੈਸ਼ਨ ਭਾਵ ਯਾਦ ਰੱਖਣਾ



ਅਤੇ ਤੀਜੀ : ਰੀਕਾਲ ਭਾਵ ਯਾਦ ਕਰਨਾ। ਇਸ ਦਾ ਮਤਲਬ ਇਹ ਹੋਇਆ ਕਿ ਜੇਕਰ ਕਿਸੇ ਤੱਥ ਦਾ ਅੰਦਰਾਜ਼ ਗੰਭੀਰਤਾ ਨਾਲ ਕੀਤਾ ਜਾਵੇ ਅਤੇ ਫਿਰ ਉਸ ਨੂੰ ਯਾਦ ਰੱਖਣ ਲਈ ਤਰੱਦਦ ਕੀਤਾ ਜਾਵੇ ਤਾਂ ਉਸ ਤੱਥ ਨੂੰ ਲੋੜ ਪੈਣ ਤੇ ਯਾਦ ਰੱਖਣ ਲਈ ਕੋਈ ਦਿੱਕਤ ਪੇਸ਼ ਨਹੀਂ ਆਵੇਗੀ। ਇਹੋ ਤੱਥ, ਵਿਸ਼ੇ ਦੇ ਇੱਕ ਮਾਹਿਰ ਪ੍ਰੋ. ਆਨੰਦ ਕੁਮਾਰ ਦੇ ਸ਼ਬਦਾਂ ਵਿੱਚ : Recall of information at will ensured if we adopt correct ways while dealing with the registration and the retention process ਗੱਲ ਕੀ, ਯਾਦਾਸ਼ਤ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਕੋਈ ਵੀ ਵਿਅਕਤੀ ਆਪਣੇ ਦਿਮਾਗ ਦੀ ਕਿੰਨੀ ਕੁ ਤੇ ਕਿਸ ਢੰਗ ਨਾਲ ਵਰਤੋਂ ਕਰਦਾ ਹੈ।

ਚੇਤੇ ਰਹੇ ! 'ਸੰਖ ਪੁਸ਼ਪੀ' ਵਰਗੀਆਂ ਯਾਦਾਸ਼ਤ ਵਧਾਉਣ ਦਾ ਦਾਅਵਾ ਕਰਦੀਆਂ ਦਵਾਈਆਂ ਯਾਦਾਸ਼ਤ ਨੂੰ ਵਧਾਉਣ ਵਿੱਚ ਇੱਕ ਫ਼ੀਸਦੀ ਵੀ ਰੋਲ ਅਦਾ ਨਹੀਂ ਕਰ ਸਕਦੀਆਂ। ਅਜਿਹੀਆਂ ਦਵਾਈਆਂ ਦੀ ਵਰਤੋਂ ਮਹਿਜ਼ ਮਨੋ-ਸੰਤੁਸ਼ਟੀ ਹੀ ਹੈ। ਸੋ ਯਾਦ ਸ਼ਕਤੀ ਵਧਾਉਣ ਲਈ ਕੇਵਲ ਵਿਗਿਆਨਕ ਤਕਨੀਕ ਹੀ ਕਾਰਗਰ ਸਿੱਧ ਹੋ ਸਕਦੀ ਹੈ।

ਹਰ ਵਿਅਕਤੀ ਚਾਹੁੰਦਾ ਹੈ ਕਿ ਉਸ ਦੀ ਯਾਦ-ਦਾਸ਼ਤ ਤਿੱਖੀ ਹੋਵੇ, ਪਰ ਇਹ ਸੰਭਵ ਨਹੀਂ ਕਿ ਕੁਝ ਭੁੱਲੇ ਹੀ ਨਾ। ਵੈਸੇ, ਕੁਝ ਯਾਦਾਂ ਨੂੰ ਦਿਮਾਗ ਜੀਵਨ ਭਰ ਲਈ ਸੁਰੱਖਿਅਤ ਕਰ ਲੈਂਦਾ ਹੈ। ਆਮ ਤੌਰ 'ਤੇ ਬਚਪਨ ਅਤੇ ਜਵਾਨੀ ਦੇ ਮੁਢਲੇ ਦੌਰ ਦੀਆਂ ਯਾਦਾਂ ਜੀਵਨ ਭਰ ਸਾਡੀ 'ਯਾਦਾਂ ਦੀ ਪਟਾਰੀ' ਦਾ ਸ਼ਿੰਗਾਰ ਬਣੀਆਂ ਰਹਿੰਦੀਆਂ ਹਨ। ਜ਼ਰਾ ਧਿਆਨ ਦੇਣਾ ! ਗੱਲ ਨੂੰ ਯਾਦ ਨਾ ਰੱਖ ਸਕਣ ਦੀ ਸਮੱਸਿਆ ਮੁੱਖ ਤੌਰ ਤੇ, ਤਿੰਨ ਕਾਰਣਾਂ ਕਰਕੇ ਪੈਦਾ ਹੁੰਦੀ ਹੈ : -

1. ਜਦੋਂ ਕੋਈ ਵਿਅਕਤੀ ਜਾਣਕਾਰੀ ਨੂੰ ਯਾਦ ਰੱਖਣ ਵਿੱਚ ਦਿਲਚਸਪੀ ਨਹੀਂ ਰੱਖਦਾ।
2. ਜਦੋਂ ਕੋਈ ਵਿਅਕਤੀ ਇਹ ਮਹਿਸੂਸ ਕਰਦਾ ਹੈ ਕਿ ਉਸ ਦੀ ਯਾਦਸ਼ਕਤੀ ਕੰਮ ਨਹੀਂ ਕਰਦੀ।
3. ਯਾਦ ਸ਼ਕਤੀ ਦੀ ਵਰਤੋਂ ਨਾ ਕਰਨੀ (Disuse of memory faculty), ਜਿਵੇਂ ਹਰ ਛੋਟੀ-ਵੱਡੀ ਗੱਲ ਨੂੰ ਝੱਟ ਆਪਣੀ ਡਾਇਰੀ ਵਿੱਚ ਨੋਟ ਕਰ ਲੈਣ ਦੀ ਆਦਤ। ਇਸ ਤਰ੍ਹਾਂ ਜਦੋਂ ਕੋਈ ਵਿਅਕਤੀ ਆਪਣੀ ਯਾਦ ਸ਼ਕਤੀ ਤੋਂ ਕੰਮ ਲੈਣਾ ਬੰਦ ਕਰ ਦਿੰਦਾ ਹੈ ਤਾਂ ਉਸ ਦੇ ਯਾਦ-ਦਾਸ਼ਤ ਕੇਂਦਰ ਦੇ ਨਰਵ ਸੈੱਲਜ਼ ਦੇ ਆਪਸੀ ਜੋੜ (Contact Points) ਢਿੱਲੇ ਪੈ ਜਾਂਦੇ ਹਨ, ਇਸ ਦੇ ਸਿੱਟੇ ਵਜੋਂ ਯਾਦ-ਦਾਸ਼ਤ ਕਮਜ਼ੋਰ ਹੋ ਜਾਂਦੀ ਹੈ।

ਸੋ, ਜੇ ਤੁਸੀਂ ਚੰਗੀ ਯਾਦ-ਦਾਸ਼ਤ ਦੇ ਮਾਲਕ ਬਣਨਾ ਚਾਹੁੰਦੇ ਹੋ ਤਾਂ ਤੁਹਾਨੂੰ ਇੱਕ ਨਿਸ਼ਚਿਤ ਜਿਉਣ ਢੰਗ ਨੂੰ ਅਪਨਾਉਣਾ ਪਵੇਗਾ। ਪ੍ਰਸਿੱਧ ਭਾਰਤੀ ਨਾਸਾ ਵਿਗਿਆਨੀ ਡਾ.ਬੀ.ਰਾਮਾਮੂਰਥੀ, ਪ੍ਰਧਾਨ, ਵਰਲਡ ਫੈਡਰੇਸ਼ਨ ਆਫ ਨਿਊਰੋ-ਸਰਜਨਜ਼ ਸਲਾਹ ਦਿੰਦਾ ਹੈ ਕਿ ਯਾਦ-ਦਾਸ਼ਤ ਨੂੰ ਕਾਇਮ ਰੱਖਣ ਲਈ ਇਸ ਨੂੰ ਬਾਹਰੀ ਚੁਣੌਤੀਆਂ ਦਾ ਲਗਾਤਾਰ ਡਟ ਕੇ ਸਾਹਮਣਾ ਕਰਦੇ ਰਹਿਣ ਦੀ ਆਦਤ ਪਾਉਣੀ ਚਾਹੀਦੀ ਹੈ। ਹਾਂ ! ਕੀ ਤੁਸੀਂ ਕਦੇ ਸੋਚਿਆ ਹੈ ਇੱਕ ਵਿਅਕਤੀ ਜੋ ਹੁਣ ਤੱਕ ਚੁਸਤ-ਦਰੁਸਤ ਤੇ ਪੂਰੀ ਤਰ੍ਹਾਂ ਚੌਕਸ ਹੁੰਦਾ ਹੈ, ਰਿਟਾਇਰ ਹੋ ਜਾਣ ਤੋਂ ਬਾਅਦ ਕਿਉਂ ਉਸ ਦੀ ਯਾਦ-ਦਾਸ਼ਤ ਘਟਣ ਲਗਦੀ ਹੈ। ਇਸ ਸਬੰਧ ਵਿੱਚ ਡਾ.ਰਾਮਾਮੂਰਥੀ ਦਾ ਕਹਿਣਾ ਹੈ ਕਿ ਰਿਟਾਇਰਮੈਂਟ ਤੋਂ ਬਾਅਦ ਆਮ ਤੌਰ ਤੇ ਦਿਮਾਗ ਦੀਆਂ ਲਗਭਗ ਸਾਰੀਆਂ ਯੋਗਤਾਵਾਂ, ਜਿਨ੍ਹਾਂ 'ਚ ਯਾਦ ਸ਼ਕਤੀ ਸ਼ਾਮਲ ਹੈ, ਨੂੰ ਅਚਨਚੇਤ ਹੀ ਚੁਣੌਤੀਆਂ ਦਾ ਮੁਕਾਬਲਾ ਕਰਨ ਤੋਂ ਮੁਕਤ ਕਰ ਦਿੱਤਾ ਜਾਂਦਾ ਹੈ। ਫਲਸਰੂਪ ਦਿਮਾਗ ਦੇ ਸੈੱਲਜ਼ ਦਾ ਤੇਜ਼ੀ ਨਾਲ ਪਤਨ (Degenerate) ਹੋਣ ਲਗਦਾ ਹੈ। ਵੀਹ ਵਰ੍ਹਿਆਂ ਦੀ ਉਮਰ ਤੋਂ ਬਾਅਦ, ਆਮ ਤੌਰ ਤੇ ਦਿਮਾਗ ਦਾ ਭਾਰ ਲਗਾਤਾਰ ਇੱਕ ਗ੍ਰਾਮ ਪ੍ਰਤੀ ਸਾਲ ਘਟਦਾ ਰਹਿੰਦਾ ਹੈ। ਦਰਅਸਲ, ਦਿਮਾਗ ਵੀ ਸਰੀਰ ਦੇ ਦੂਸਰੇ ਅੰਗਾਂ ਵਾਂਗ ਉਮਰ ਦੇ ਅਸਰ ਨੂੰ ਕਬੂਲਦਾ ਹੈ। ਪਰ ਯਾਦ ਰਹੇ ! ਜੇਕਰ ਦਿਮਾਗ ਦੇ ਨਰਵਸ ਟਿਸ਼ੂ (ਦਿਮਾਗ ਸੈੱਲਜ਼) ਨੂੰ ਪੂਰੀ ਮਾਤਰਾ ਵਿੱਚ ਖ਼ੁਰਾਕ ਤੇ ਆਕਸੀਜ਼ਨ ਮਿਲਦੀ ਰਹੇ ਅਤੇ ਉਸਾਰੂ ਸੋਚ ਦਾ ਸਮਰਥਨ ਪ੍ਰਾਪਤ ਹੋਵੇ ਤਾਂ ਯਾਦਦਾਸ਼ਤ ਅਤੇ ਦੂਜੀਆਂ ਦਿਮਾਗੀ ਕਿਰਿਆਵਾਂ ਦੇ ਪਤਨ ਦੀ ਰਫ਼ਤਾਰ ਨੂੰ ਘਟਾਇਆ ਜਾ ਸਕਦਾ ਹੈ। ਖ਼ੁਰਾਕ ਵਿੱਚ ਫਾਲਿਕ ਏਸਡ, ਆਇਰਨ, ਰਿਬੋਫਲੇਵਿਨ ਅਤੇ ਵਿਟਾਮਿਨ ਬੀ-12 ਦੀ ਲੋੜੀਂਦੀ ਮਾਤਰਾ ਜਿੱਥੇ ਯਾਦ-ਦਾਸ਼ਤ ਵਧਾਉਣ ਵਿੱਚ ਮਦਦ ਕਰਦੀ ਹੈ, ਉੱਥੇ ਮਾਨਸਿਕ ਤੰਦਰੁਸਤੀ ਲਈ ਵੀ ਲਾਹੇਵੰਦ ਹੈ। ਸਵੇਰ ਦਾ ਨਾਸ਼ਤਾ ਰੂਹ ਭਰ ਕੇ ਖਾਣ ਨਾਲ ਵੀ ਯਾਦ ਸ਼ਕਤੀ ਵਿੱਚ ਵਾਧਾ ਹੁੰਦਾ ਹੈ।

ਅਮਰੀਕਾ ਦੇ ਵਿਗਿਆਨੀਆਂ ਨੇ ਇੱਕ ਖੋਜ ਦੁਆਰਾ ਇੱਕ ਰਹੱਸ ਤੋਂ ਪਰਦਾ ਚੁੱਕਿਆ ਹੈ ਕਿ ਚਾਲੀ ਵਰ੍ਹਿਆਂ ਤੋਂ ਪਿੱਛੋਂ ਮਨੁੱਖ ਦਾ ਦਿਮਾਗ ਨੌਜਵਾਨਾਂ ਦੀ ਤਰ੍ਹਾਂ ਕੰਮ ਨਹੀਂ ਕਰ ਰਿਹਾ ਹੁੰਦਾ। ਖੋਜ ਟੋਲੀ ਦੇ ਮੁਖੀ ਦਾ ਮਹਿਣਾ ਹੈ ਕਿ "40 ਸਾਲਾਂ ਤੋਂ ਉੱਪਰ ਉਮਰ ਵਾਲੇ ਮਨੁੱਖਾਂ ਦੀ ਯਾਦ-ਸ਼ਕਤੀ ਘਟਦੀ ਜਾਂਦੀ ਹੈ,ਜਦੋਂ ਕਿ ਤਣਾਓ ਵਧਦਾ ਜਾਂਦਾ ਹੈ।" ਜਦੋਂ ਤਣਾਓ, ਚਿੰਤਾ ਤੇ ਉਦਾਸੀ ਆ ਘੇਰਦੀ ਹੈ ਤਾਂ ਯਾਦ-ਸ਼ਕਤੀ ਦਾ ਗ੍ਰਾਫ ਹੋਰ ਨਿਵਾਣਾਂ ਵੱਲ ਜਾਣ ਲੱਗਦਾ ਹੈ। ਇਸ ਤਰ੍ਹਾਂ ਉਮਰ ਦੇ ਵਧਣ ਨਾਲ ਕਈ ਮੌਕਿਆਂ 'ਤੇ ਗੱਲ ਯਾਦ ਹੁੰਦੇ ਹੋਏ ਵੀ ਸਬੰਧਤ ਮਨੁੱਖ ਦੇ ਗਲੇ ਵਿੱਚ ਫਸੀ ਰਹਿੰਦੀ ਹੈ। ਇਸ ਦੇ ਉਲਟ, ਪਹਿਲੀ ਉਮਰੇ ਗੱਲ ਖ਼ੂਬ ਫੁਰਦੀ ਹੈ ਅਤੇ ਯਾਦ-ਦਾਸ਼ਤ ਕੇਂਦਰ ਵੀ ਗੁੰਮ ਹੋਈ ਗੱਲ ਨੂੰ ਵਾਹ ਲਗਦੀ, ਲੱਭ ਲਿਆਉਂਦਾ ਹੈ ਪਰ ਖੋਜੀਆਂ ਦਾ ਕਹਿਣਾ ਹੈ ਕਿ ਵਡੇਰੀ ਉਮਰ ਦੇ ਵਿਅਕਤੀ ਕੁਝ ਇੱਕ ਦਿਮਾਗੀ ਕਸਰਤਾਂ ਦੁਆਰਾ ਆਪਣੀ ਯਾਦ-ਦਾਸ਼ਤ ਵਿੱਚ ਸੁਧਾਰ ਲਿਆ ਸਕਦੇ ਹਨ। ਚੇਤੇ ਰਹੇ ! ਪਿਛਲੇ ਉਮਰੇ ਜਿਸਮਾਨੀ ਕਸਰਤ ਦੀ ਘਾਟ ਵੀ ਯਾਦ-ਦਾਸ਼ਤ ਦੇ ਪਤਨ ਦਾ ਕਾਰਣ ਬਣਦੀ ਹੈ। ਟੋਨੀ ਬੂਜ਼ਾਨ, ਫਾਊਂਡਰ ਆਫ ਵਰਲਡ ਮੈਮਅਰੀ ਚੈਂਪੀਅਨਸ਼ਿਪ ਦਾ ਵਿਚਾਰ ਹੈ ਕਿ "ਯਾਦ-ਦਾਸ਼ਤ ਇੱਕ ਮਾਸਪੇਸ਼ੀ ਦੀ ਤਰ੍ਹਾਂ ਹੈ, ਜਿਸ ਨੂੰ ਬਕਾਇਦਾ ਕਸਰਤ ਦੀ ਲੋੜ ਹੁੰਦੀ ਹੈ, ਯਾਨੀ ਦਿਮਾਗ ਨੂੰ ਸਦਾ ਸਰਗਰਮ ਰੱਖਿਆ ਜਾਵੇ।"

ਉਹ ਲੋਕ ਵੀ ਯਾਦ-ਦਾਸ਼ਤ ਸਬੰਧੀ ਸਮੱਸਿਆਵਾਂ ਵਿੱਚ ਘਿਰ ਜਾਂਦੇ ਹਨ, ਜਿਹੜੇ ਆਪਣੇ ਆਲੇ-ਦੁਆਲੇ ਵਿੱਚ ਦਿਲਚਸਪੀ ਗੁਆ ਬੈਠਦੇ ਹਨ। ਦਰਅਸਲ, ਸਰੀਰ ਦੇ ਜਿਸ ਹਿੱਸੇ ਦੀ ਵਰਤੋਂ

ਕਰਨੀ ਛੱਡ ਦਿੱਤੀ ਜਾਵੇ, ਉਹ ਹੌਲੀ ਹੌਲੀ ਕਮਜ਼ੋਰ ਹੁੰਦਾ ਚਲਾ ਜਾਂਦਾ ਹੈ ਅਤੇ ਅੰਤ ਨਕਾਰਾ ਹੋ ਜਾਂਦਾ ਹੈ। ਅਜਿਹਾ ਕੁਦਰਤ ਦਾ ਕਾਨੂੰਨ ਹੈ।

ਤੁਹਾਡੇ ਸੌਣ ਦਾ ਪੈਟਰਨ ਵੀ ਤੁਹਾਡੀ ਯਾਦ-ਦਾਸ਼ਤ ਤੇ ਪ੍ਰਭਾਵ ਪਾਉਂਦਾ ਹੈ। ਅਮਰੀਕਾ 'ਚ ਹੋਏ ਇੱਕ ਅਧਿਐਨ ਅਨੁਸਾਰ ਚੰਗੀ ਨੀਂਦ ਮਾਨਣ ਨਾਲ ਯਾਦ-ਦਾਸ਼ਤ ਵਿੱਚ ਵਾਧਾ ਹੁੰਦਾ ਹੈ। ਇਹ ਗੱਲ ਮੈਥਿਊ ਵਾਕਰ ਨਾਮਕ ਇੱਕ ਵਿਗਿਆਨੀ ਵੱਲੋਂ ਕੀਤੇ ਗਏ ਅਧਿਐਨ ਤੋਂ ਸਾਹਮਣੇ ਆਈ ਹੈ। ਇਹ ਖੋਜ 12 ਕਾਲਜ ਵਿਦਿਆਰਥੀਆਂ ਤੇ ਆਧਾਰਿਤ ਹੈ, ਜਿਨ੍ਹਾਂ ਨੂੰ ਪਿਆਨੋ ਵਜਾਉਣਾ ਸਿਖਾਇਆ ਗਿਆ। 12 ਘੰਟੇ ਸੌਣ ਵਾਲੇ ਵਿਦਿਆਰਥੀ, ਪਿਆਨੋ ਸਿੱਖਣ ਦੀ ਕਲਾ ਦੇ ਨੁਕਤਿਆਂ ਨੂੰ ਯਾਦ ਰੱਖਣ ਦੇ ਵਧੇਰੇ ਸਮਰੱਥ ਸਨ। ਇਵੇਂ ਹੀ ਆਸਟ੍ਰੇਲੀਆ ਦੀ ਸਾਲਜ਼ਬਰਗ ਯੂਨੀਵਰਸਿਟੀ ਵੱਲੋਂ ਕਰਵਾਈ ਗਈ ਇੱਕ ਤਾਜ਼ਾ ਖੋਜ ਅਨੁਸਾਰ ਜਿਹੜੇ ਲੋਕ ਦੁਪਹਿਰ ਵੇਲੇ ਸੌਣ ਲਈ ਕੁਝ ਸਮਾਂ ਕੱਢਦੇ ਹਨ, ਉਨ੍ਹਾਂ ਦੀ ਯਾਦ-ਦਾਸ਼ਤ ਵਧਦੀ ਹੈ ਅਤੇ ਉਹ ਤੰਦਰੁਸਤ ਰਹਿੰਦੇ ਹਨ।

ਮਹਾਂਵੀਰ ਜੈਨ, ਜਿਸ ਨੇ ਪੂਰੀ ਡਿਕਸ਼ਨਰੀ ਯਾਦ ਕਰ ਮਾਰੀ ਹੈ, ਦਾ.ਕਹਿਣਾ ਹੈ ਕਿ ਯਾਦ ਕਰ ਸਕਣ ਦੀ ਸਮਰੱਥਾ ਇੱਕ ਕਲਾ ਹੈ, ਜਦੋਂ ਇੱਕ ਰੱਟਾ ਲਗਾ ਕੇ ਯਾਦ ਕਰਨ ਦੀ ਕਿਰਿਆ ਨਿਰਾ ਸਮੇਂ ਤੇ ਜੀਵਨ ਸ਼ਕਤੀ ਦੀ ਬਰਬਾਦੀ ਹੈ। ਚੰਗੀ ਯਾਦ-ਦਾਸ਼ਤ ਕਿਸੇ ਸ਼ਖਸ ਦਾ ਕੀਮਤੀ ਸਰਮਾਇਆ ਹੁੰਦਾ ਹੈ, ਕਿਉਂਕਿ ਯਾਦ-ਦਾਸ਼ਤ ਦੀ ਸਹਾਇਤਾ ਨਾਲ ਹੀ ਅਸੀਂ ਰੋਜ਼ਮਰ੍ਹਾ ਦੀ ਜ਼ਿੰਦਗੀ ਵਿੱਚ ਦਰਪੇਸ਼ ਆਉਣ ਵਾਲੀਆਂ ਚੁਣੌਤੀਆਂ ਦਾ ਮੁਕਾਬਲੇ ਕਰਦੇ ਹਾਂ। ਕਮਜ਼ੋਰ ਯਾਦ-ਦਾਸ਼ਤ ਸਫਲਤਾ ਦੇ ਰਾਹ ਵਿੱਚ ਰੁਕਾਵਟ ਦਾ ਕਾਰਣ ਬਣਦੀ ਹੈ, ਕਿਉਂਕਿ ਇਹ ਯਾਦ-ਦਾਸ਼ਤ ਹੀ ਹੁੰਦੀ ਹੈ, ਜੋ ਸਫ਼ਲਤਾ ਵੱਲ ਜਾ ਰਹੇ ਰਾਹਾਂ ਨੂੰ ਰੁਸ਼ਨਾਉਂਦੀ ਅਤੇ ਜ਼ਿੰਦਗੀ ਦੀ ਤੋਰ 'ਚ ਰਵਾਨੀ ਪਾਉਂਦੀ ਹੈ। ਯਾਦ-ਦਾਸ਼ਤ ਦੇ ਮਹੱਤਵ ਦਾ ਸਹੀ ਮਾਅਨਿਆਂ ਵਿੱਚ ਉਦੋਂ ਪਤਾ ਲਗਦਾ ਹੈ, ਜਦੋਂ ਸਿਰ 'ਚ ਸੱਟ ਲੱਗਣ ਨਾਲ ਅਲਜ਼ੀਮਰ ਵਰਗੀ ਕਿਸੇ ਬਿਮਾਰੀ ਕਾਰਣ ਯਾਦ-ਦਾਸ਼ਤ ਚਲੀ ਜਾਂਦੀ ਹੈ। ਉਸ ਹਾਲਤ ਵਿੱਚ ਸਬੰਧਤ ਵਿਅਕਤੀ ਦੀ ਆਜ਼ਾਦ ਹਸਤੀ ਹੀ ਖ਼ਤਮ ਹੋ ਜਾਂਦੀ ਹੈ। ਉਹ 'ਗਰੀਬ' ਇੱਕ 'ਤੁਰਦੀ ਫਿਰਦੀ ਲਾਸ਼' ਬਣ ਕੇ ਰਹਿ ਜਾਂਦਾ ਹੈ।

ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਜੇ ਇੱਕ ਇਨਸਾਨ ਆਪਣੀ ਸਹਿਤ ਦਾ ਖਿਆਲ ਰੱਖੇ ਆਪਣੇ ਆਲੇ ਦੁਆਲੇ ਵਿੱਚ ਦਿਲਚਸਪੀ ਰੱਖਦਿਆਂ ਖੁਸ਼ ਰਹੇ ਅਤੇ ਆਪਣੇ ਆਪ ਨੂੰ ਉਸਾਰੂ ਕੰਮਾਂ ਵਿੱਚ ਲਗਾਈ ਰੱਖੇ ਤਾਂ ਨਿਸ਼ਚੇ ਹੀ ਆਪਣੀ ਯਾਦ-ਦਾਸ਼ਤ ਨੂੰ ਬਰਕਰਾਰ ਰੱਖ ਸਕਦਾ ਹੈ। ਸੋ ਯਾਦਦਾਸ਼ਤ ਦੇ ਕਮਜ਼ੋਰ ਹੋਣ ਤੇ ਕਾਬੂ ਪਾਉਣ ਲਈ ਕੋਈ ਨਵਾਂ ਕੰਮ ਸਿੱਖਣਾ ਠੀਕ ਰਹਿੰਦਾ ਹੈ, ਕੋਈ ਨਵੀਂ ਭਾਸ਼ਾ ਸਿੱਖੀ ਜਾ ਸਕਦੀ ਹੈ। ਵਿਦਵਤਾ ਵਾਲੇ ਕੰਮ ਕਾਜ ਦਿਮਾਗ ਨੂੰ ਚੁਣੌਤੀ ਦਿੰਦੇ ਹਨ ਅਤੇ ਇਸ ਨੂੰ ਚੌਕਸ ਰੱਖਦੇ ਹਨ। ਫਲਸਰੂਪ ਯਾਦ-ਦਾਸ਼ਤ ਕਾਇਮ ਰਹਿੰਦੀ ਹੈ। ਗੱਲ ਕੀ, ਸਿੱਖਿਆਰਥੀ ਬਣੇ ਰਹਿਣ ਨਾਲ ਦਿਮਾਗ ਸੱਜਰਾ ਰਹਿੰਦਾ ਹੈ ਅਤੇ ਯਾਦ-ਦਾਸ਼ਤ ਕੇਂਦਰ ਰੂਪੀ ਕੋਠੜੀ ਵਿੱਚ ਵੀ ਦੀਵਾ ਬਲਦਾ ਰਹਿੰਦਾ ਹੈ।

## ਧਰਤੀ ਤੇ ਜੀਵਨ ਦਾ ਮੁੱਢ ਕਿਵੇਂ ਬੱਝਾ ?

ਚਾਰਲਸ ਡਾਰਵਿਨ ਪਹਿਲਾ ਵਿਚਾਰਵਾਨ ਸੀ ਜਿਸਨੇ ਵਿਗਿਆਨਕ ਖੋਜ ਰਾਹੀਂ ਜੀਵਨ ਦੀ ਉਤਪਤੀ ਦਾ ਭੇਦ ਖੋਲਿਆ ਅਤੇ ਸੰਸਾਰ ਨੂੰ ਇਸ ਤੋਂ ਜਾਣੂ ਕਰਵਾਇਆ। ਡਾਰਵਿਨ ਦੀਆਂ ਵਿਸ਼ੇਸ਼ ਰੁਚੀਆਂ ਸਦਕਾ ਉਹ ਜੀਵ-ਜੰਤੂਆਂ ਅਤੇ ਕੀੜੇ-ਮਕੌੜਿਆਂ ਦੇ ਪਥਰਾਏ ਹੋਏ ਢਾਂਚਿਆ ਵਿਚ ਦਿਲਚਸਪੀ ਲੈਣ ਲੱਗਿਆ। ਇਸੇ ਦਿਲਚਸਪੀ ਕਰਕੇ ਹੀ ਉਸਨੇ ਦੋ ਸਾਲ ਦਾ ਸਮੁੰਦਰੀ ਸਫ਼ਰ ਕੀਤਾ। ਸਫਰ ਦੌਰਾਨ ਡਾਰਵਿਨ ਨੇ ਵੱਖ ਵੱਖ ਇਲਾਕਿਆਂ ਵਿਚੋਂ ਕੀੜੇ ਮਕੌੜਿਆਂ, ਤਿਤਰੀਆਂ, ਬੂਟਿਆਂ, ਚੱਟਾਨਾਂ ਅਤੇ ਪੁਰਾਤਨ ਜੀਵਾਂ ਦੇ ਪਥਰਾਏ ਹੋਏ ਪਿੰਜਰਾਂ ਦਾ ਅਧਿਐਨ ਕੀਤਾ ਅਤੇ ਇਹਨਾਂ ਦੇ ਨਮੂਨੇ ਇਕੱਠੇ ਕੀਤੇ । ਇਹਨਾਂ ਅਧਿਐਨਾਂ ਤੋਂ ਬਾਅਦ ਉਸਨੇ ਆਪਣੀ ਸੰਸਾਰ ਪ੍ਰਸਿੱਧ ਪੁਸਤਕ 'ਉਰੀਜਨ ਆਫ ਦਾ ਸਪੈਸ਼ਿਸ' ਦੀ ਰਚਨਾ ਕੀਤੀ। ਡਾਰਵਿਨ ਨੇ ਸਿੱਟਾ ਕੱਢਿਆ ਕਿ ਜੀਵ-ਜੰਤੂਆਂ ਦੀ ਸਰੀਰਕ ਬਨਾਵਟ, ਕੱਦ-ਕਾਠ ਅਤੇ ਅਕਾਰ ਵਿਚ ਹੌਲੀ ਹੌਲੀ ਤਬਦੀਲੀਆਂ ਆਉਦੀਆਂ ਹਨ ਅਤੇ ਜੀਵਨ ਦੇ ਮੁਢਲੇ ਸਮੇਂ ਜੀਵ ਜੰਤੂਆਂ ਦੀ ਇਹ ਸ਼ਕਲ ਤੇ ਅਕਾਰ ਨਹੀਂ ਸਨ ਜੋ ਉਸ ਕਿਸਮ ਦੇ ਜੀਵਾਂ ਦੇ ਅੱਜਕਲ ਦੇਖਣ ਵਿਚ ਆਉਂਦੇ ਹਨ। ਉਸਨੇ ਅਧਿਐਨ ਕਰਕੇ ਅਨੁਮਾਨ ਲਗਾਇਆ ਕਿ ਪੁਰਾਤਨ ਕਿਸਮ ਦੇ ਜੀਵਾਂ ਵਿਚ ਸਮੇਂ ਦੇ ਗੇੜ ਨਾਲ ਤਬਦੀਲੀਆਂ ਆ ਕੇ ਨਵੀਨ ਕਾਲ ਦੀਆਂ ਉਸੇ ਲੜੀ ਦੀਆਂ ਨਵੀਆਂ ਕਿਸਮਾਂ ਹੋਂਦ ਵਿੱਚ ਆਈਆਂ। ਉਸਨੇ ਇਹ ਵੀ ਅਨੁਮਾਨ ਲਗਾਇਆ ਕਿ ਭਿੰਨ-ਭਿੰਨ ਕਿਸਮਾਂ ਮੁਢਲੀ ਇੱਕੋ ਕਿਸਮ ਤੋਂ ਪੈਦਾ ਹੋਈਆਂ ਹਨ। ਇਸ ਲਈ ਉਹਨਾਂ ਵਿੱਚ ਕਈ ਗੱਲਾਂ ਸਾਂਝੀਆਂ ਹਨ। ਪਰ ਵੱਖ-ਵੱਖ ਵਾਤਾਰਵਰਨ ਵਿੱਚ ਰਹਿਣ ਕਰਕੇ ਅਤੇ ਆਪਣੇ ਆਪ ਨੂੰ ਉਸ ਵਾਤਾਵਰਨ ਦੇ ਅਨੁਸਾਰ ਢਾਲ ਲੈਣ ਕਰਕੇ ਉਹਨਾਂ ਵਿੱਚ ਵਖਰੇਵਾਂ ਆ ਗਿਆ ਹੈ। ਡਾਰਵਿਨ ਦੇ ਮਨ ਦੀ ਇਹ ਸ਼ੰਕਾਂ ਕਿ ਜੀਵਾਂ ਵਿਚ ਇਹ ਪਰਿਵਰਤਨ ਕਿਵੇਂ ਆਉਦੇ ਹਨ ?

ਅਬਾਦੀ ਕਾਰਨ ਜੀਵਾਂ ਵਿਚ ਖੁਰਾਕ ਦੀ ਪ੍ਰਾਪਤੀ ਲਈ ਘੋਲ ਸ਼ੁਰੂ ਹੋ ਜਾਂਦਾ ਹੈ 'ਤੇ ਕੇਵਲ ਉਹੀ ਜੀਵ ਜਿਉਂਦੇ ਰਹਿ ਸਕਦੇ ਹਨ ਜੋ ਆਪਣੀ ਬੁੱਧੀ ਜਾਂ ਸ਼ਕਤੀ ਵਰਤ ਕੇ ਖੁਰਾਕ ਹਾਸਲ ਕਰ ਲੈਂਦੇ ਹਨ। ਇਸ ਸਿਧਾਂਤ ਅਨੁਸਾਰ ਅਯੋਗ ਜੀਵ ਖਤਮ ਹੋ ਜਾਂਦੇ ਹਨ ਤੇ ਯੋਗ ਜਿਉਂਦੇ ਰਹਿੰਦੇ ਹਨ, ਜਿਸ ਤੋਂ ਭਿੰਨ-ਭਿੰਨ ਹਾਲਾਤਾਂ ਦੇ ਅਸਰ ਹੇਠ ਨਵੀਆਂ ਜਾਂਤੀਆਂ ਜਨਮ ਲੈਂਦੀਆਂ ਹਨ। ਡਾਰਵਿਨ ਦੇ ਵਿਕਾਸਵਾਦ ਦੇ ਸਿਧਾਂਤ ਅਨੁਸਾਰ ਧਰਤੀ ਤੇ ਜੀਵਨ ਕਿਸੇ ਰੱਬ ਨੇ ਉਤਪੰਨ ਨਹੀਂ ਕੀਤਾ ,ਇਹ ਪੰਜਤੱਤਾਂ ਤੋਂ ਪੈਦਾ ਹੋਇਆ ਅਤੇ ਇਸ ਵਿੱਚ ਸਮੇਂ ਅਤੇ ਵਾਤਾਵਰਨ ਅਨੁਸਾਰ ਤਬਦੀਲੀਆਂ ਆਉਦੀਆਂ ਹਨ ਤੇ ਜਿਸ ਨਾਲ ਸਰੀਰ, ਕੱਦ, ਅਕਾਰ ਤੇ ਰੂਪ ਵਿਚ ਕਈ ਪਰਿਵਰਤਨ ਹੁੰਦੇ ਹਨ । ਮਨੁੱਖ ਦਾ ਜੋ ਰੂਪ ਅਸੀਂ ਅੱਜ ਵੇਖਦੇ ਹਾਂ, ਮੁੱਖ ਕਾਲ ਵਿਚ ਕਾਫ਼ੀ ਭਿੰਨ ਰਿਹਾ ਹੋਵੇਗਾ ਅਤੇ ਇਸਦੀ ਸ਼ਕਲ ਵਨ ਮਾਨਸ ਜਾਂ ਬਾਂਦਰਾਂ ਨਾਲ ਕਾਫ਼ੀ ਮਿਲਦੀ ਹੋਵੇਗੀ। ਦੂਜੇ ਸ਼ਬਦਾਂ ਵਿਚ ਮਨੁੱਖ ਬਾਂਦਰ ਦੀ ਕਿਸਮ ਦੇ ਜੀਵਾਂ ਦੀ ਕਿਸੇ ਬੜੀ ਯੋਗ ਨਸਲ ਵਿਚੋਂ ਉਤਪੰਨ ਹੋਇਆ ਹੋਵੇਗਾ ਅਤੇ ਇਹ ਆਪਣੀ ਸ੍ਰੇਸ਼ਟ ਇੱਛਾ ਸਕਤੀ ਦੀ ਬਦੌਲਤ ਵਿਕਾਸ ਦੀਆਂ ਮੰਜਿਲਾਂ ਦੂਜੇ ਜੀਵਾਂ ਨਾਲੋਂ ਵਧੇਰੇ ਤੇਜੀ ਨਾਲ ਤਹਿਤ ਕਰਕੇ ਅੱਜ ਦੇ ਰੂਪ ਤੱਕ ਪਹੁੰਚਿਆ ਹੈ।

ਪੇਸ਼ਕਸ਼ : ਸੁਰਜੀਤ ਦਲ ਸਿੰਘ ਵਾਲਾ





# ਪਰਲੋ ?

ਡਾ.ਡੀ.ਪੀ. ਸਿੰਘ

21 ਅਗਸਤ ਸੰਨ 2126 ਦਾ ਦਿਨ ਹੈ। ਧਰਤੀ ਵਾਸੀ ਮਨੁੱਖ ਲਈ ਪਰਲੋ ਦਾ ਦਿਨ। ਪ੍ਰਿਥਵੀ ਗ੍ਰਹਿ ਦੀ ਸਾਹ-ਸਤ ਹੀਣ ਜਨਤਾ ਆ ਰਹੀ ਬਿਪਤਾ ਤੋਂ ਛੁਪਣ ਲਈ ਥਾਂ-ਥਾਂ ਲੱਭ ਰਹੀ ਹੈ ਪਰ ਅਰਬਾਂ ਹੀ ਲੋਕਾਂ ਲਈ ਇਸ ਆਫ਼ਤ ਤੋਂ ਬਚਣ ਲਈ ਕੋਈ ਰਾਹ ਨਹੀਂ। ਕਈ ਲੋਕ ਜ਼ਮੀਨ ਹੇਠ ਡੂੰਘੇ ਪੁੱਟੇ ਘੁਰਨਿਆਂ ਵਿੱਚ ਜਾ ਵੜੇ ਹਨ, ਕੁਝ ਲੋਕ ਪਹਾੜੀ ਗੁਫ਼ਾਵਾਂ ਵਿੱਚ ਸ਼ਰਨ ਲੈ ਚੁੱਕੇ ਹਨ। ਕਈ ਤਾਂ ਪੁਰਾਣੀਆਂ ਖਾਣਾਂ ਦੀ ਸੁਰੰਗਾਂ ਵਿੱਚ ਜਾ ਲੁਕੇ ਹਨ ਤੇ ਕਝ ਇੱਕ ਤਾਂ ਪਣ-ਡੁੱਬੀਆਂ ਵਿੱਚ ਵੜ ਸਮੁੰਦਰ ਦੀ ਸ਼ਰਨ ਵਿੱਚ ਜਾ ਪੁੱਜੇ ਹਨ। ਕਾਨੂੰਨੀ ਵਿਵਸਥਾ ਸਿਥਲ ਪੈ ਚੁੱਕੀ ਹੈ। ਇਸੇ ਲਈ ਕਈ ਲੋਕ ਲੁੱਟ-ਖ਼ੋਹ ਤੇ ਕਤਲੋ-ਗਾਰਤ ਵਿੱਚ ਜੁਟੇ ਹੋਏ ਹਨ ਪਰ ਲੋਕਾਂ ਦੀ ਬਹੁ ਗਿਣਤੀ ਤਾਂ ਉਦਾਸੀ ਤੇ ਬੇਵਸੀ ਦੀ ਹਾਲਤ ਵਿੱਚ ਬੈਠੀ, ਆ ਰਹੀ ਮੌਤ ਦਾ ਇੰਤਜ਼ਾਰ ਕਰ ਰਹੀ ਹੈ।

ਦੂਰ ਅੰਬਰ ਵਿੱਚ, ਖੁੱਲ੍ਹੀ ਚੌੜੀ ਨੀਲੀ ਚਾਦਰ ਉੱਤੇ ਰੌਸ਼ਨੀ ਦਾ ਵਿਸ਼ਾਲ ਤੀਰ ਜਿਹਾ ਨਜ਼ਰ ਆ ਰਿਹਾ ਹੈ। ਪਹਿਲਾਂ ਪਹਿਲ ਜੋ ਮੱਧਮ ਰੌਸ਼ਨੀ ਵਾਲੀ ਪਤਲੀ ਜਿਹੀ ਰਿਸ਼ਮ ਨਜ਼ਰ ਆ ਰਹੀ ਸੀ, ਸਮੇਂ ਦੇ ਗੁਜ਼ਰਣ ਨਾਲ ਪੁਲਾੜ ਦੇ ਖਿਲਾਅ ਵਿੱਚ ਉੱਬਲ ਰਹੀ ਗੈਸ ਦੇ ਵਿਸ਼ਾਲ ਘੁੰਮਣ ਘੇਰ ਦਾ ਰੂਪ ਧਾਰਨ ਕਰ ਚੁੱਕੀ ਹੈ। ਇਸ ਗੈਸ ਪਗਡੰਡੀ ਦੇ ਸਿਰੇ ਉੱਤੇ ਇੱਕ ਕਾਲਾ, ਬੇਢਬਾ ਤੇ ਡਰਾਉਣਾ ਢੇਲਾ ਨਜ਼ਰ ਆ ਰਿਹਾ ਹੈ।

ਇਸ ਦੁੰਮਦਾਰ ਤਾਰੇ ਦਾ ਨਿਕਚੂ ਜਿਹਾ ਸਿਰ, ਇਸ ਦੀ ਵਿਸ਼ਾਲ ਤਬਾਹਕੁੰਨ ਤਾਕਤ ਦੀ ਸਹੀ ਦੱਸ ਨਹੀਂ ਪਾ ਰਿਹਾ। ਇਹ ਦੁੰਮਦਾਰ ਤਾਰਾ, ਸਾਡੀ ਧਰਤੀ ਵੱਲ ਬਹੁਤ ਹੀ ਤੇਜ਼ ਰਫ਼ਤਾਰ ਨਾਲ ਵਧਦਾ ਆ ਰਿਹਾ ਹੈ। ਲਗਭਗ 64 ਹਜ਼ਾਂਰ ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਜਾਂ 18 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫ਼ਤਾਰ ਨਾਲ। ਇਸ ਤੇਜ਼ ਰਫ਼ਤਾਰ ਨਾਲ ਚੱਲ ਰਿਹਾ, ਬਰਫ਼ ਤੇ ਚੱਟਾਨ ਦਾ ਇਹ 10 ਖ਼ਰਬ ਟਨ ਮਾਦਾ, ਆਵਾਜ਼ ਦੀ ਗਤੀ ਨਾਲੋਂ ਵੀ 70 ਗੁਣਾਂ ਵਧੇਰੇ ਗਤੀ ਨਾਲ ਚਲਦਾ ਹੋਇਆ, ਧਰਤੀ ਵੱਲ ਆ ਰਿਹਾ ਹੈ।

ਧਰਤੀ ਦਾ ਵਾਸੀ ਮਨੁੱਖ਼, ਇਸ ਵੱਸੋਂ-ਬਾਹਰੇ ਕੁਦਰਤੀ ਵਰਤਾਰੇ ਨੂੰ ਸਿਰਫ਼ ਭੌਂਚਕਾ ਹੋਇਆ ਦੇਖ਼ ਹੀ ਰਿਹਾ ਹੈ ਤੇ ਸਿਰਫ਼ ਉਡੀਕ ਕਰ ਰਿਹਾ ਹੈ ਪਰਲੋ ਦੇ ਵਾਪਰਣ ਦੀ। ਅਟੱਲ ਤਬਾਹੀ ਦੇ ਸਾਹਮਣੇ ਵਿਗਿਆਨੀਆਂ ਨੇ ਗੋਡੇ ਟੇਕ ਦਿੱਤੇ ਹਨ। ਉਨ੍ਹਾਂ ਆਪਣੀਆਂ ਖ਼ਗੋਲੀ ਦੂਰਬੀਨਾਂ ਤਿਆਗ ਦਿੱਤੀਆਂ ਨੇ ਤੇ ਕੰਪਿਊਟਰਾਂ ਨੂੰ ਬੰਦ ਕਰ ਲਿਆ ਹੈ।

ਹੋਣ ਵਾਲੀ ਤਬਾਹੀ ਦਾ ਕੰਪਿਊਟਰਾਂ ਦੁਆਰਾ ਸੁਝਾਇਆ ਅਨੁਮਾਨ ਅਜੇ ਵੀ ਦਰੁਸਤ ਨਹੀਂ ਹੈ ਤੇ ਇਹ ਅੰਦਾਜ਼ੇ ਏਨੇ ਭੈ-ਭੀਤ ਕਰਨ ਵਾਲੇ ਹਨ ਕਿ ਉਨ੍ਹਾਂ ਨੂੰ ਆਮ ਲੋਕਾਂ ਨਾਲ ਸਾਂਝਾ ਕਰਨਾ ਠੀਕ ਨਹੀਂ। ਕੁਝ ਵਿਗਿਆਨੀਆਂ ਤੇ ਸਮਰੱਥ ਨਾਗਰਿਕਾਂ ਨੇ ਆਪਣੇ ਤਕਨੀਕੀ ਗਿਆਨ ਤੇ ਪਹੁੰਚ ਦੀ ਵਰਤੋਂ ਕਰਦੇ ਹੋਏ, ਹੋਰ ਲੋਕਾਂ ਦੀ ਤੁਲਨਾ ਵਿੱਚ ਵਧੇਰੇ ਲਾਭ ਪ੍ਰਾਪਤੀ ਲਈ, ਆਪਣੇ ਬਚਾਓ ਲਈ ਵਿਸ਼ੇਸ਼ ਵਿਉਂਤਬੰਦੀ ਵੀ ਕੀਤੀ ਹੋਈ ਹੈ ਪਰ ਕੁਝ ਹੋਰ ਵਿਗਿਆਨੀ ਤਾਂ, ਬਿਲਕੁਲ ਸੱਚੇ ਵਿਗਿਆਨੀਆਂ ਵਾਂਗ, ਇਸ ਪਰਲੋ ਦੇ ਆਖਰ ਤੱਕ ਇਸ ਦਾ ਗੰਭੀਰ ਪ੍ਰੇਖਣ ਕਰਨ ਵਿੱਚ ਜੁਟੇ ਹੋਏ ਹਨ ਤੇ ਉਹ ਧਰਤੀ ਦੇ ਅੰਦਰ ਡੂੰਘੇ ਦੱਬੇ ਹੋਏ ਟਾਈਮ ਕੈਪਸੂਲਾਂ ਨੂੰ ਇਹ ਜਾਣਕਾਰੀ ਲਗਾਤਾਰ ਭੇਜ ਰਹੇ ਹਨ ਤਾਂ ਜੋ ਭਵਿੱਖ਼ਮਈ ਪੀੜ੍ਹੀਆਂ.......

ਦੁੰਮਦਾਰ ਤਾਰੇ ਦਾ ਧਰਤੀ ਨਾਲ ਟਕਰਾਉਣ ਦਾ ਸਮਾਂ ਹੋਣ ਹੀ ਵਾਲਾ ਹੈ। ਵਿਸ਼ਵ ਭਰ ਵਿੱਚ ਹੀ, ਲੱਖਾਂ ਕਰੋੜਾਂ ਲੋਕ, ਮਾਰੇ ਘਬਰਾਹਟ ਦੇ, ਆਪਣੀਆਂ ਘੜ੍ਹੀਆਂ ਦੇਖ ਰਹੇ ਹਨ। ਹੁਣ ਸਿਰਫ਼ ਆਖ਼ਰੀ ਤਿੰਨ ਮਿੰਟ ਬਾਕੀ ਹਨ।

ਠੀਕ ਉਸ ਥਾਂ ਜਿੱਥੇ ਦੁੰਮਦਾਰ ਤਾਰੇ ਨੇ ਧਰਤੀ ਨਾਲ ਟਕਰਾਉਣਾ ਹੈ, ਆਸਮਾਨ ਫਟ ਗਿਆ ਹੈ। ਹਜ਼ਾਰਾਂ ਘਣ ਕਿਲੋਮੀਟਰ ਹਵਾ ਵਿਸਫ਼ੋਟਕ ਢੰਗ ਨਾਲ ਪਰ੍ਹੇ ਹਟ ਗਈ ਹੈ। ਇੱਕ ਮਹਾਂਨਗਰ ਦੇ ਆਕਾਰ ਜਿੱਡੀ ਅੱਗ ਦੀ ਲਾਟ ਧਰਤੀ ਵੱਲ ਵਧ ਰਹੀ ਹੈ ਤੇ ਸਿਰਫ਼ 15 ਕੁ ਸੈਕਿੰਡਾਂ ਦੇ ਅਰਸੇ ਵਿੱਚ ਹੀ ਇਸ ਨੇ ਧਰਤੀ ਨੂੰ ਚੀਰ ਕੇ ਰੱਖ ਦਿੱਤਾ ਹੈ। ਦਸ ਹਜ਼ਾਰ ਭੂਚਾਲਾਂ ਦੀ ਤਾਕਤ ਹੇਠ ਧਰਤੀ ਕੰਬ ਰਹੀ ਹੈ। ਵਿਸਥਾਪਿਤ ਹਵਾ ਨਾਲ ਪੈਦਾ ਹੋਈ ਸ਼ਾਕ-ਤਰੰਗ (Shock Wave) ਧਰਤੀ ਦੀ ਸਤਹਿ ਉੱਤੇ ਤਬਾਹੀ ਮਚਾ ਰਹੀ ਹੈ। ਇਸ ਸ਼ਾਕ-ਤਰੰਗ ਦੇ ਬਲ ਹੇਠ, ਸਾਰੀਆਂ ਇਮਾਰਤਾਂ, ਧਰਤੀ ਉੱਤੇ ਵਿਛਦੀਆਂ ਜਾ ਰਹੀਆਂ ਹਨ। ਸ਼ਾਕ-ਤਰੰਗ ਦੇ ਰਸਤੇ ਵਿੱਚ ਆ ਰਹੀ ਹਰ ਚੀਜ਼ ਹੀ ਚੂਰਾ ਚੂਰਾ ਹੋ ਰਹੀ ਹੈ।

ਦੁੰਮਦਾਰ ਤਾਰੇ ਦੇ ਟਕਰਾ ਵਾਲੀ ਥਾਂ ਸਮਤਲ ਮੈਦਾਨ, ਹੁਣ ਇੱਕ ਤਰਲ ਛੱਲੇ ਦੇ ਰੂਪ ਵਾਲੇ ਪਹਾੜ ਦੀ ਸ਼ਕਲ ਵਿੱਚ ਕਈ ਕਿਲੋਮੀਟਰ ਉੱਚਾ ਉੱਠ ਗਿਆ ਹੈ ਤੇ ਸੈਂਕੜੇ ਕਿਲੋਮੀਟਰ ਵਿਆਸ ਵਾਲੇ ਜਵਾਲਾਮੁਖੀ ਪਹਾੜ ਦੇ ਮੂੰਹ ਵਿੱਚੋਂ ਧਰਤੀ ਦੇ ਗਰਭ ਵਿੱਚ ਹੋ ਰਹੀ ਉਥਲ-ਪੁਥਲ ਦਾ ਨਜ਼ਾਰਾ ਸਾਫ਼ ਨਜ਼ਰ ਆ ਰਿਹਾ ਹੈ। ਲਾਵੇ ਦੀ ਦੀਵਾਰ, ਹੁਣ ਬਾਹਰ ਵੱਲ ਤੁਰਣ ਲੱਗ ਪਈ ਹੈ ਤੇ ਹੋਲੇ-ਹੋਲੇ ਵਿਛਾਏ ਜਾ ਰਹੇ ਕੰਬਲ ਵਾਂਗ, ਇਹ ਸਾਰੇ ਭੂ-ਦ੍ਰਿਸ਼ ਨੂੰ ਢੱਕਦੀ ਜਾ ਰਹੀ ਹੈ।

ਜਵਾਲਾ ਮੁਖੀ ਪਹਾੜ ਦੇ ਸਿਖ਼ਰ ਵਿਖੇ ਮੌਜੂਦ ਮਘੋਰੇ (ਮੂੰਹ) ਵਿੱਚੋਂ, ਕਰੋੜਾਂ ਹੀ ਟਨ ਭਾਰ ਵਾਲਾ, ਚੱਟਾਨੀ ਮਾਦਾ ਵਾਸ਼ਪ ਬਣ ਉੱਡ ਰਿਹਾ ਹੈ। ਇਸ ਮਾਦੇ ਦਾ ਵੱਡਾ ਅੰਸ਼ ਤਾਂ ਅੰਬਰ ਵੱਲ ਉੱਡਦਾ ਜਾ ਰਿਹਾ ਹੈ। ਕਈ-ਕੁਝ ਤਾਂ ਦੂਰ-ਦੁਰੇਡੇ ਪੁਲਾੜ ਵਿੱਚ ਵੀ ਜਾ ਪੁੱਜਾ ਹੈ। ਇਸ ਚੱਟਾਨੀ ਮਾਦੇ ਦਾ ਹਿੱਸਾ ਤਾਂ ਲਗਭਗ ਅੱਧੇ ਮਹਾਂਦੀਪ ਦੀ ਦੂਰੀ ਨੂੰ ਪਾਰ ਕਰ, ਹਜ਼ਾਰਾਂ ਕਿਲੋਮੀਟਰ ਦੂਰ, ਮੀਂਹ ਵਾਂਗ ਹੇਠਾਂ ਵੱਲ ਗਿਰ ਰਿਹਾ ਹੈ ਤੇ ਇਹ ਧਰਤੀ ਉੱਤੇ ਭਾਰੀ ਤਬਾਹੀ ਦਾ ਕਾਰਣ ਬਣਦਾ ਜਾ ਰਿਹਾ ਹੈ। ਸੁਨਾਮੀ ਨੇ ਸਭ ਪਾਸੇ ਫੈਲੀ ਖਲਬਲੀ ਨੂੰ ਹੋਰ ਗੰਭੀਰ ਕਰ ਦਿੱਤਾ ਹੈ। ਧੂੜ ਭਰੇ ਕਚਰੇ ਦਾ ਵਿਸ਼ਾਲ ਬੱਦਲ ਆਸਮਾਨ ਵਿੱਚ ਫੈਲ ਗਿਆ ਹੈ ਤੇ ਇਸ ਨੇ ਸੂਰਜ ਤੋਂ ਆ ਰਹੀ ਰੌਸ਼ਨੀ ਨੂੰ ਧਰਤੀ ਤੱਕ ਪਹੁੰਚਣ ਤੋਂ ਪੂਰਾ ਹੀ ਰੋਕ ਲਿਆ ਹੈ। ਸੂਰਜ ਦੀ ਰੌਸ਼ਨੀ ਦੀ ਥਾਂ

ਹੁਣ, ਲੱਖਾਂ ਕਰੋੜਾਂ ਟੁੱਟ ਰਹੇ ਤਾਰਿਆਂ ਦੀ ਟਿਮਟਿਮਾ ਰਹੀ ਰੌਸ਼ਨੀ ਨਜ਼ਰ ਆ ਰਹੀ ਹੈ, ਜੋ ਆਪਣੀ ਸਾੜ ਦੇਣ ਵਾਲੀ ਗਰਮੀ ਨਾਲ ਧਰਤੀ ਦੀ ਸਤਹਿ ਨੂੰ ਭੁੰਨ ਰਹੀ ਹੈ, ਕਿਉਂਕਿ ਢੂੰਮਦਾਰ ਤਾਰੇ ਦੇ ਧਰਤੀ ਨਾਲ ਟਕਰਾ ਜਾਣ ਕਾਰਣ ਆਸਮਾਨ ਵਿੱਚ ਪੁੱਜਿਆ ਮਾਦਾ ਹੁਣ ਹੌਲੇ-ਹੌਲੇ ਵਾਪਸ ਧਰਤੀ ਉੱਤੇ ਡਿੱਗ ਰਿਹਾ ਹੈ।

ਉੱਪਰ ਵਰਣਿਤ ਦ੍ਰਿਸ਼ ਇਸ ਅੰਦਾਜ਼ੇ ਉੱਤੇ ਆਧਾਰਿਤ ਹੈ ਕਿ 21 ਅਗਸਤ ਨੂੰ ਸੰਨ 2126 ਨੂੰ ਸਵਿਫਟ ਟਟਲ (Swift Tuttle) ਧੂਮ ਕੇਤੂ ਧਰਤੀ ਨਾਲ ਆ ਟਰਕਾਏਗਾ। ਜੇ ਅਜਿਹਾ ਵਾਪਰ ਗਿਆ ਤਾਂ ਇਹ ਤਾਂ ਪੱਕੀ ਗੱਲ ਹੈ ਕਿ ਪੂਰਾ ਵਿਸ਼ਵ ਤਬਾਹ ਹੋ ਜਾਵੇਗਾ ਤੇ ਮਨੁੱਖੀ ਸੱਭਿਅਤਾ ਸਦਾ ਸਦਾ ਲਈ ਖ਼ਤਮ ਹੋ ਜਾਵੇਗੀ।

ਸੰਨ 1993 ਵਿੱਚ ਜਦੋਂ ਇਹ ਧੂਮ ਕੇਤੂ (ਢੂੰਮਦਾਰ ਤਾਰਾ) ਧਰਤੀ ਕੋਲੋਂ ਲੰਘਿਆ ਤਾਂ ਮਾਹਿਰਾਂ ਅਨੁਸਾਰ, ਸੰਨ 2126 ਵਿੱਚ, ਇਸ ਦੇ ਧਰਤੀ ਨਾਲ ਟਕਰਾਉਣ ਦੀ ਪੱਕੀ ਸੰਭਾਵਨਾ ਸੀ ਪਰ ਹੁਣ ਸੰਸ਼ੋਧਿਤ ਗਣਨਾ ਕਾਰਜਾਂ ਅਨੁਸਾਰ, ਇਹ ਪਤਾ ਲੱਗਾ ਹੈ ਕਿ ਇਹ ਧੂਮਕੇਤੂ,ਧਰਤੀ ਨਾਲ ਬਿਨਾਂ ਟਕਰਾਏ, ਇਸ ਕੋਲੋਂ ਲੰਘ ਜਾਏਗਾ। ਸ਼ੁਕਰ ਹੈ ਅਸੀਂ ਇਸ ਆਫ਼ਤ ਦੇ ਟਲ ਜਾਣ ਕਾਰਣ ਸੁਖ ਦਾ ਸਾਹ ਲੈ ਸਕਦੇ ਹਾਂ।

ਪਰ ਅਜਿਹਾ ਖ਼ਤਰਾ ਪੂਰੀ ਤਰ੍ਹਾਂ ਟਲਿਆ ਨਹੀਂ। ਕਦੇ ਨਾ ਕਦੇ ਸਵਿਫ਼ਟ ਟਟਲ ਜਾਂ ਉਸ ਵਰਗੇ ਕਿਸੇ ਢੂੰਮਦਾਰ ਤਾਰੇ ਦੀ ਸਾਡੀ ਧਰਤੀ ਨਾਲ ਟਕਰਾਉਣ ਦੀ ਪੱਕੀ ਸੰਭਾਵਨਾ ਹੈ। ਇੱਕ ਅੰਦਾਜ਼ੇ ਅਨੁਸਾਰ ਸਾਡੀ ਧਰਤੀ ਦੇ ਗ੍ਰਹਿ-ਪੱਥ ਨੂੰ ਕੱਟ ਰਹੀਆਂ ਲਗਭਗ 20 ਹਜ਼ਾਰ ਅਜਿਹੀਆਂ ਪੁਲਾੜੀ ਵਸਤੂਆਂ ਹਨ, ਜਿਨ੍ਹਾਂ ਦਾ ਵਿਆਸ ਘੱਟੋ-ਘੱਟ ਅੱਧਾ ਕਿਲੋਮੀਟਰ ਜਾਂ ਇਸ ਤੋਂ ਵੱਧ ਹੈ। ਇਹ ਪੁਲਾੜੀ ਵਸਤੂਆਂ, ਸੂਰਜ ਮੰਡਲ ਦੇ ਜਨਮ ਲੈਣ ਦੀ ਕਿਰਿਆ ਪਿੱਛੋਂ ਬਚੀਆਂ ਚੱਟਾਨਾਂ ਹਨ,ਜੁ ਪੁਲਾੜ ਵਿੱਚ ਇਧਰ-ਉਧਰ ਖਿੰਡਰੀਆਂ ਪਈਆਂ ਹਨ। ਇਨ੍ਹਾਂ ਪੁਲਾੜੀ ਵਸਤੂਆਂ ਦੀ ਵੱਡੀ ਗਿਣਤੀ, ਉਨ੍ਹਾਂ ਐਸਟਰਾਈਡਾਂ (ਪੁਲਾੜੀ ਪੱਥਰਾਂ) ਦੀ ਹੈ ਜੋ ਬ੍ਰਹਿਸਪਤ ਗ੍ਰਹਿ ਦੀ ਗੁਰੂਤਵੀ ਖਿੱਚ ਕਾਰਣ ਐਸਟਰਾਈਡ ਬੈਲਟ ਵਿੱਚੋਂ ਬਾਹਰ ਖਿੱਚੇ ਗਏ ਨੇ। ਕੁਝ ਐਸਟਰਾਈਡ ਅਜਿਹੇ ਵੀ ਹਨ ਜੋ ਐਸਟਰਾਈਡ ਦੇ ਆਪਸੀ ਟਕਰਾ ਕਾਰਣ, ਇਸ ਪੁਲਾੜੀ ਪੱਟੀ ਵਿੱਚੋਂ ਬਾਹਰ ਨਿਕਲ ਚੁੱਕੇ ਹਨ। ਵਰਨਣਯੋਗ ਹੈ ਕਿ ਅਜਿਹਾ ਹੀ ਐਸਟਰਾਈਡ ਹੈ-ਅਪੋਫਿਸ।

ਅਪੋਫਿਸ ਨਾਮੀ ਪੁਲਾੜੀ ਚੱਟਾਨ ਦੇ ਅਪ੍ਰੈਲ 13, ਸੰਨ 2036 ਨੂੰ ਧਰਤੀ ਨਾਲ ਟਕਰਾਉਣ ਦੀ ਵੱਡੀ ਸੰਭਾਵਨਾ ਹੈ। ਇਸ ਪੁਲਾੜੀ ਚੱਟਾਨ ਦਾ ਆਕਾਰ 460 ਫੁੱਟ ਲੰਬਾ ਹੈ ਅਤੇ ਇਸ ਦਾ ਭਾਰ 2 ਕਰੋੜ ਟਨ ਹੈ। ਅਪੋਫਿਸ ਦੇ ਧਰਤੀ ਉੱਤੇ ਸਥਿੱਤ ਕਾਮਾਟਚੇਟਕਨਸ ਅਤੇ ਵੈਨਜ਼ੂਏਲਾ ਖੇਤਰਾਂ ਵਿਖੇ ਟਕਰਾਉਣ ਦਾ ਅੰਦਾਜ਼ਾ ਹੈ। ਜੇ ਕਿਧਰੇ ਇਹ ਚੱਟਾਨ ਸ਼ਾਂਤ ਮਹਾਂਸਾਗਰ ਵਿੱਚ ਡਿੱਗ ਪਈ ਤਾਂ ਅਜਿਹੀ ਵਿਸ਼ਾਲ ਸੁਨਾਮੀ ਲਹਿਰ ਨੂੰ ਜਨਮ ਦੇਵੇਗੀ ਜੋ ਅਮਰੀਕਾ ਦੇ ਪੱਛਮੀ ਸਮੁੰਦਰੀ ਤੱਟ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦੇਵੇਗੀ।

ਰਾਤ ਦੇ ਅੰਬਰ ਵਿੱਚ ਅਕਸਰ ਟੁੱਟਦੇ ਤਾਰੇ ਨਜ਼ਰ ਆ ਜਾਂਦੇ ਹਨ। ਟੁੱਟਿਆ ਤਾਰਾ, ਦਰਅਸਲ ਇੱਕ ਛੋਟੇ ਆਕਾਰ ਵਾਲੀ ਪੁਲਾੜੀ ਚੱਟਾਨ ਹੁੰਦੀ ਹੈ ਜੋ ਧਰਤੀ ਦੇ ਵਾਯੂਮੰਡਲ ਵਿੱਚ ਦਾਖਲ ਹੋਣ ਉੱਤੇ, ਹਵਾਈ ਪਰਤਾਂ ਨਾਲ ਰਗੜ ਖਾ ਕੇ ਦਗ਼-ਦਗ਼ ਕਰਨ ਲਗਦਾ ਹੈ। ਬਹੁਤ ਵਾਰ ਅਜਿਹੀ ਚੱਟਾਨ, ਧਰਤੀ ਦੀ ਸਤਹਿ ਤੱਕ ਪੁੱਜਣ ਤੋਂ ਪਹਿਲਾਂ ਹੀ ਸੜ ਕੇ ਸੁਆਹ ਹੋ ਜਾਂਦੀ ਹੈ।

ਢੂੰਮਦਾਰ ਤਾਰੇ, ਛੋਟੇ ਆਕਾਰ ਵਾਲੀਆਂ, ਬੇਢੰਗੀਆਂ ਪੁਲਾੜੀ ਵਸਤੂਆਂ ਹੁੰਦੀਆਂ ਹਨ, ਜੋ ਜੰਮੀਆਂ ਗੈਸਾਂ ਤੇ ਠੋਸ ਕਣਾਂ ਦੀਆਂ ਬਣੀਆਂ ਹੁੰਦੀਆਂ ਹਨ। ਇਨ੍ਹਾਂ ਦਾ ਸੂਰਜ ਗਿਰਦ ਗ੍ਰਹਿ-ਪੱਥ ਬਹੁਤ ਹੀ ਅੰਡਾਕਾਰ ਦਾ ਹੁੰਦਾ ਹੈ।

ਪੁਲਾੜ ਵਿੱਚੋਂ ਧਰਤੀ ਉੱਤੇ ਡਿੱਗਣ ਵਾਲੀਆਂ ਵਸਤੂਆਂ ਕੋਈ ਅਚੰਭਾ ਨਹੀਂ ਹਨ। ਪੰਜਾਹ ਹਜ਼ਾਰ ਸਾਲ ਪਹਿਲਾਂ, ਭਾਰਤ ਦੇ ਪ੍ਰਸਿੱਧ ਸ਼ਹਿਰ ਮੁੰਬਈ ਤੋਂ ਲਗਭਗ 550 ਕਿਲੋਮੀਟਰ ਦੂਰੀ ਉੱਤੇ ਲੋਨਾਰ (ਬੁਲਦਾਨਾ ਵਿਖੇ) ਇੱਕ ਮੀਟਿਓਰਾਈਟ ਜਾਂ ਕਾਮਟੇ (ਢੂੰਮਦਾਰ ਤਾਰਾ) ਗਿਰਿਆ ਸੀ। ਜਿਸ ਨੇ ਇਸ ਸਥਾਨ ਵਿਖੇ 1.6 ਕਿਲੋਮੀਟਰ ਵਿਆਸ ਵਾਲਾ ਟੋਆ ਪੈਦਾ ਕਰ ਦਿੱਤਾ। ਇਹ ਵਿਸ਼ਵ ਦੇ ਪੰਜ ਵੱਡ-ਆਕਾਰੀ ਟੋਇਆਂ (ਕ੍ਰੇਟਰਾਂ) ਵਿੱਚੋਂ ਇੱਕ ਹੈ ਜੋ ਪੁਲਾੜੀ ਵਸਤੂਆਂ ਦੇ ਗਿਰਨ ਨਾਲ ਪੈਦਾ ਹੋਏ ਹਨ।

ਅੱਜ ਤੋਂ ਲਗਭਗ 50 ਹਜ਼ਾਰ ਸਾਲ ਪਹਿਲਾਂ ਅਮਰੀਕਾ ਦੇ ਮਾਰੀਜ਼ੋਨਾ ਖੇਤਰ ਵਿੱਚ ਵੀ 50 ਮੀਟਰ ਚੌੜਾਈ ਵਾਲੀ ਇੱਕ ਪੁਲਾੜੀ ਚੱਟਾਨ ਆ ਡਿੱਗੀ ਸੀ ਜਿਸ ਨੇ ਧਰਤੀ ਵਿੱਚ 200 ਮੀਟਰ ਡੂੰਘਾ ਟੋਆ ਪੁੱਟ ਦਿੱਤਾ। ਇਸ ਟੋਏ ਦੀ ਚੋੜਾਈ ਇੱਕ ਕਿਲੋਮੀਟਰ ਹੈ ਤੇ ਇਹ ਟੋਇਆ ਗ੍ਰੇਟ ਮੀਟਿਓਰ ਕ੍ਰੇਟਰ ਵਜੋਂ ਮਸ਼ਹੂਰ ਹੈ। 6 ਕਰੋੜ 50 ਲੱਖ ਸਾਲ ਪਹਿਲਾਂ, ਧਰਤੀ ਉੱਤੇ ਡਿੱਗੇ ਐਸਟਰਾਈਡ ਜਾਂ ਮੀਟਿਓਰਾਈਟ ਕਾਰਣ, ਇੱਥੋਂ ਦੇ ਵਾਸੀ ਡਾਇਨਾਸੋਰਜ਼ ਸਦਾ ਲਈ ਖ਼ਤਮ ਹੋ ਗਏ। ਇਸ ਐਸਟਰਾਈਡ ਦਾ ਆਕਾਰ (ਵਿਆਸ) ਲਗਭਗ 10 ਕਿਲੋਮੀਟਰ ਮੰਨਿਆ ਜਾਂਦਾ ਹੈ।

30 ਜੂਨ 1908 ਨੂੰ ਸਾਇਬੇਰੀਆ ਖੇਤਰ ਦੇ ਟੁੰਗੁਸਕਾ ਖੇਤਰ ਵਿਖੇ, ਧਰਤੀ ਦੀ ਸਤਹਿ ਦੇ ਉੱਪਰ ਇੱਕ ਵਿਸ਼ਾਲ ਵਿਸਫੋਟ ਹੋਇਆ, ਜਿਸ ਕਾਰਣ ਇਸ ਖ਼ੇਤਰ ਦਾ ਡਾਢਾ ਨੁਕਸਾਨ ਹੋਇਆ। ਟੁੰਗੁਸਕਾ ਵਿਖੇ ਵਿਸਫੋਟ ਹੋਈ ਇਸ ਵਸਤੂ ਦਾ ਵਿਆਸ 330 ਫੁੱਟ ਹੋਣ ਦਾ ਅੰਦਾਜ਼ਾ ਹੈ।

ਕਿਸੇ ਵੀ ਪੁਲਾੜੀ ਚੱਟਾਨ ਦੇ ਧਰਤੀ ਉੱਤੇ ਡਿੱਗਣ ਨਾਲ ਹੋਣ ਵਾਲੇ ਨੁਕਸਾਨ ਦੀ ਮਾਤਰਾ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਉਸ ਪੁਲਾੜੀ ਚੱਟਾਨ ਦਾ ਭਾਰ ਕਿੰਨਾ ਹੈ, ਉਸ ਚੱਟਾਨ ਦਾ ਪਦਾਰਥ ਕਿਹੋ ਜਿਹਾ ਹੈ ਤੇ ਉਹ ਕਿਸ ਦਿਸ਼ਾ ਤੋਂ ਆ ਕੇ ਧਰਤੀ ਨਾਲ ਟਕਰਾਈ ਹੈ। ਇੱਕ ਤੋਂ ਦੋ ਕਿਲੋਮੀਟਰ ਚੌੜਾਈ ਵਾਲੇ ਆਕਾਰ ਵਾਲੀ ਪੁਲਾੜੀ ਚੱਟਾਨ, ਧਰਤੀ ਉੱਤੇ ਟਕਰਾਉਣ ਨਾਲ,ਟੀ.ਐੱਨ.ਟੀ. ਦੇ ਕਈ ਕਰੋੜ ਟਨ ਮਾਤਰਾ ਦੇ ਵਿਸਫੋਟ ਤੋਂ ਪੈਦਾ ਹੋਈ ਗਰਮੀਂ ਜਿੰਨੀ ਗਰਮੀਂ ਪੈਦਾ ਕਰ ਸਕਦੀ ਹੈ। ਜੇ ਅਜਿਹੀ ਪੁਲਾੜੀ ਚੱਟਾਨ ਧਰਤੀ ਨਾਲ ਵੀ ਟਕਰਾਵੇ ਤਾਂ ਵੀ ਇਹ ਵਾਯੂਮੰਡਲੀ ਗੈਸਾਂ ਨਾਲ ਰਗੜ ਕਰਕੇ ਖੁਦ ਵੀ ਤਪਸ਼ ਦੀ ਵੱਡੀ ਮਾਤਰਾ ਪੈਦਾ ਕਰ ਲੈਂਦੀ ਹੈ ਤੇ ਵਾਯੂਮੰਡਲ ਨੂੰ ਵੀ ਡਾਢਾ ਗਰਮ ਕਰ ਸਕਦੀ ਹੈ।

...ਬਾਕੀ ਸਫਾ 29 'ਤੇ



# ਡੇਰਾਵਾਦ

ਰਾਜਪਾਲ ਸਿੰਘ

ਪੰਜਾਬ ਵਿੱਚ ਡੇਰਾ ਸੱਚਾ ਸੌਦਾ ਵਿਵਾਦ ਦੇ ਵਧਣ ਨਾਲ ਇਹ ਸਵਾਲ ਚਰਚਾ ਦਾ ਵਿਸ਼ਾ ਬਣੇ ਹੋਏ ਹਨ ਕਿ ਪਿਛਲੇ ਕੁਝ ਸਮੇਂ ਦੌਰਾਨ ਇਸ ਕਿਸਮ ਦੇ ਡੇਰਿਆਂ ਦੀ ਤਾਕਤ ਏਨੀ ਤੇਜ਼ੀ ਨਾਲ ਕਿਵੇਂ ਵਧੀ ਹੈ। ਕਿਉਂ ਲੱਖਾਂ ਲੋਕ ਇਨ੍ਹਾਂ ਵੱਲ ਖਿੱਚੇ ਗਏ ਹਨ? ਅਗਾਂਹਵਧੂ ਧਿਰਾਂ ਨੂੰ ਇਹਨਾਂ ਪ੍ਰਤੀ ਕੀ ਰੁਖ਼ ਅਪਨਾਉਣਾ ਚਾਹੀਦਾ ਹੈ। ਸਥਾਪਤ ਧਰਮਾਂ ਨਾਲੋਂ ਇਹਨਾਂ ਦਾ ਕੀ ਫਰਕ ਹੈ। ਇਸ ਲੇਖ ਵਿੱਚ ਇਹਨਾਂ ਸਵਾਲਾਂ ਦੀ ਇਤਿਹਾਸਕ ਪਦਾਰਥਵਾਦੀ ਦ੍ਰਿਸ਼ਟੀਕੋਣ ਤੋਂ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ।

ਜਿਸ ਤਰ੍ਹਾਂ ਦੀਆਂ ਪੈਦਾਵਾਰੀ ਸ਼ਕਤੀਆਂ ਹੁੰਦੀਆਂ ਹਨ, ਸੱਭਿਆਚਾਰ ਦੇ ਪ੍ਰਮੁੱਖ਼ ਅੰਗ ਜਿਵੇਂ ਧਰਮ,ਫ਼ਿਰਕੇ, ਰੀਤੀ ਰਿਵਾਜ਼ ਤੇ ਵਰਤ-ਵਿਹਾਰ ਉਸੇ ਦੇ ਅਨੁਰੂਪ ਹੁੰਦੇ ਹਨ। ਜਦ ਪੈਦਾਵਾਰੀ ਸ਼ਕਤੀਆਂ ਪੱਛੜੀਆਂ ਹੋਈਆਂ ਸਨ ਤਾਂ ਉਸ ਦੌਰ ਵਿੱਚ ਧਰਮ ਔਰਤਾਂ ਪ੍ਰਤੀ, ਗ਼ਰੀਬਾਂ ਪ੍ਰਤੀ, ਰਾਜੇ ਪ੍ਰਤੀ ਉਹੋ ਜਿਹੇ ਵਿਚਾਰ ਹੀ ਉਭਾਰਦੇ ਸਨ ਜੋ ਉਸ ਸਮੇਂ ਦੇ ਪੈਦਾਵਾਰੀ ਸਬੰਧਾਂ ਨੂੰ ਪੱਕੇ ਪੈਰੀਂ ਕਰਦੇ ਸਨ। ਕੁਝ ਸਮੇਂ ਬਾਅਦ ਜਦ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨਾਲ ਨਵੀਆਂ ਜਮਾਤਾਂ ਪੈਦਾ ਹੋ ਜਾਂਦੀਆਂ ਹਨ ਅਤੇ ਪੁਰਾਣੇ ਸਿਸਟਮ ਤੇ ਦਬਾਅ ਪੈਣ ਲਗਦਾ ਹੈ ਤਾਂ ਪੁਰਾਣੇ ਧਰਮ ਦੀਆਂ ਰਵਾਇਤੀ ਮਾਨਤਾਵਾਂ ਅਤੇ ਦਲੀਲਾਂ ਲੋਕਾਂ ਨੂੰ ਜਚਣੋਂ ਹਟ ਜਾਂਦੀਆਂ ਹਨ। ਜਿਸ ਦੇ ਸਿੱਟੇ ਵਜੋਂ ਜਾਂ ਤਾਂ ਪੁਰਾਣੇ ਧਰਮ ਦੇ ਅੰਦਰ ਹੀ ਸੁਧਾਰਕ ਲਹਿਰਾਂ ਉੱਠ ਖੜ੍ਹਦੀਆਂ ਹਨ,ਜਿਸ ਦੀ ਉੱਘੜਵੀਂ ਉਦਾਹਰਣ ਯੂਰਪ ਵਿੱਚ ਸਨਅਤੀ ਇਨਕਲਾਬ ਦੇ ਨਾਲ ਈਸਾਈ ਮਤ ਅੰਦਰ ਪ੍ਰੋਟੈਸਟੈਂਟ ਮੱਤ ਦਾ ਉੱਭਰਨਾ ਹੈ। ਜੇਕਰ ਪੁਰਾਣੇ ਨੂੰ ਸੁਧਾਰਨ ਦੀ ਗੁੰਜਾਇਸ਼ ਨਾ ਰਹੇ ਤਾਂ ਪੂਰਾ ਸੂਰਾ ਨਵਾਂ ਧਰਮ ਹੀ ਬਣ ਜਾਂਦਾ ਹੈ। ਇਸ ਦੀ ਮੁੱਖ਼ ਉਦਾਹਰਣ ਸਿੱਖ਼ ਧਰਮ ਹੈ ਜਿਸ ਨੇ ਰਜਵਾੜਾਸ਼ਾਹੀ ਦੌਰ ਦੇ ਸਤਾਏ ਲੋਕਾਂ, ਖਾਸ ਕਰ ਨੀਵੀਆਂ ਸਮਝੀਆਂ ਜਾਂਦੀਆਂ ਮਿਹਨਤਕਸ਼ ਜਾਂਤਾਂ ਅਤੇ ਜਮਾਤਾਂ ਜਿਵੇਂ ਗਰੀਬ ਕਿਸਾਨੀ, ਕਾਰੀਗਰ ਵਰਗ, ਨਵੇਂ ਉੱਠ ਰਹੇ ਛੋਟੇ ਵਪਾਰੀ ਆਦਿ ਤਬਕਿਆਂ ਦੀਆਂ ਸਮਾਜਿਕ, ਸੱਭਿਆਚਾਰਕ ਅਤੇ ਰਾਜਨੀਤਿਕ ਇੱਛਾਵਾਂ ਨੂੰ ਆਵਾਜ਼ ਦਿੱਤੀ। ਇਹਨਾਂ ਦੀ ਨੁਮਾਇੰਦਗੀ ਅਤੇ ਅਗਵਾਈ ਕਰਨ ਦੀ ਕੋਸ਼ਿਸ਼ ਕੀਤੀ। ਪਹਿਲੇ ਧਰਮਾਂ ਦੇ ਸਮਿਆਂ ਨਾਲੋਂ ਮਨੁੱਖ਼ੀ ਸੂਝ ਦੇ ਵਿਕਸਿਤ ਹੋ ਜਾਣ ਕਾਰਣ ਬਹੁਤ ਸਾਰੇ ਧਾਰਮਿਕ ਸੰਕਲਪ ਅਤੇ ਰੀਤੀ ਰਿਵਾਜ ਉਸ ਸਮੇਂ ਦੇ ਵਿਅਕਤੀਆਂ ਨੂੰ ਜਚਣੋਂ ਹਟ ਗਏ ਸਨ। ਸਿੱਖ ਧਰਮ ਨੇ ਇਹਨਾਂ ਨੂੰ ਨਕਾਰ ਕੇ ਉਸ ਸਮੇਂ ਦੀ ਸਮਝ ਮੁਤਾਬਕ ਨਵੀਆਂ ਧਾਰਨਾਵਾਂ ਪੇਸ਼ ਕੀਤੀਆਂ। ਉਦਾਹਰਣ ਵਜੋਂ ਪਿੱਤਰਾਂ ਨੂੰ ਪਾਣੀ ਦੇਣ ਵਾਲੀ ਗੱਲ, ਹਵਨ, ਆਰਤੀ ਵਗ਼ੈਰਾ ਨੂੰ ਰੱਦ ਕਰਨਾ, ਪਤੀ ਨੂੰ ਔਰਤ ਦਾ ਮਾਲਕ ਮੰਨਦੇ ਹੋਏ ਔਰਤ ਦੀ ਨਿੰਦਾ ਅਤੇ ਔਰਤ ਉੱਤੇ ਜ਼ੁਲਮ ਕਰਨ ਦਾ ਵਿਰੋਧ ਕਰਨਾ, ਰਾਜਿਆਂ ਦੀ ਨਿਰੰਕੁਸ਼ਤਾ ਦਾ ਵਿਰੋਧ ਕਰਦੇ ਹੋਏ ਸੰਗਤ ਦਾ ਜਮਹੂਰੀ ਸੰਕਲਪ ਵਿਕਸਿਤ ਕਰਨਾ, ਊਚ-ਨੀਚ, ਜਾਤ ਪਾਤ ਆਦਿ ਨੂੰ ਰੱਦ ਕਰਕੇ ਇੱਕੋ ਪੰਗਤ ਵਿੱਚ ਬੈਠਣ ਦੀ ਪਿਰਤ ਪਾਉਣਾ, ਪੁਜਾਰੀ ਵਰਗ ਦੀਆਂ ਵੇਲਾ ਵਿਹਾ ਚੁੱਕੀਆਂ ਗੁੰਝਲਦਾਰ ਰਸਮਾਂ ਨੂੰ ਰੱਦ ਕਰਨਾ ਆਦਿ। ਪਰ ਧਰਮ ਦਾ ਵੱਡਾ ਲੱਛਣ ਇਹ ਹੁੰਦਾ ਹੈ ਕਿ ਇਸ ਵੱਲੋਂ ਸ਼ੁਰੂ ਕੀਤੀਆਂ ਰਵਾਇਤਾਂ ਅਤੇ ਮਾਨਤਾਵਾਂ ਸਮਾਂ ਪਾ ਕੇ ਜੜ੍ਹ ਹੋ ਜਾਂਦੀਆਂ ਹਨ। ਉਸ ਧਰਮ ਦੇ ਮੋਢੀ ਆਗੂਆਂ ਵੱਲੋਂ ਕਹੀਆਂ ਗੱਲਾਂ ਨੂੰ ਉਸ ਧਰਮ ਦੇ ਪੈਰੋਕਾਰਾਂ ਵੱਲੋਂ ਸਦੀਵੀ ਸੱਚ ਮੰਨਣ ਕਾਰਣ ਉਹਨਾਂ ਗੱਲਾਂ ਉੱਪਰ ਕੋਈ ਪਰਖ਼ ਪੜਚੋਲ ਜਾਂ ਬਹਿਸ ਵਿਚਾਰ ਨਹੀਂ ਹੁੰਦੀ। ਇਹ ਗੱਲ ਠੀਕ ਹੈ ਕਿ ਧਰਮ ਵਿੱਚ ਵੀ ਕੁਝ ਤਬਦੀਲੀਆਂ ਹੁੰਦੀਆਂ ਹਨ ਪਰ ਇਹ ਤਬਦੀਲੀਆਂ ਮਨੁੱਖੀ ਵਿਕਾਸ ਦੀਆਂ ਲੋੜਾਂ ਅਨੁਸਾਰ ਨਾ ਹੋ ਕੇ ਧਾਰਮਿਕ ਅਦਾਰਿਆਂ ਉੱਤੇ ਕਾਬਜ ਲੋਕਾਂ ਦੀਆਂ ਲੋੜਾਂ ਅਨੁਸਾਰ ਹੁੰਦੀਆਂ ਹਨ। ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨਾਲ ਪੈਦਾਵਾਰੀ ਸਬੰਧ ਅਤੇ ਮਨੁੱਖੀ ਸੂਝ ਹੋਰ ਪੜਾਅ ਤੇ ਪਹੁੰਚ ਜਾਂਦੀ ਹੈ ਜਦਕਿ ਧਾਰਮਿਕ ਸੰਕਲਪ ਉੱਥੇ ਹੀ ਖੜ੍ਹੇ ਰਹਿ ਜਾਂਦੇ ਹਨ।

ਇਸੇ ਪ੍ਰਸੰਗ ਵਿੱਚ ਹੀ ਇਸ ਸਵਾਲ ਨੂੰ ਸਮਝਿਆ ਜਾ ਸਕਦਾ ਹੈ ਕਿ ਪੰਜਾਬ ਵਿੱਚ ਪਿਛਲੇ ਸਮੇਂ ਦੌਰਾਨ ਡੇਰਿਆਂ ਵਜੋਂ ਜਾਣੇ ਜਾਂਦੇ ਫਿਰਕਿਆਂ ਦੇ ਪੈਰੋਕਾਰਾਂ ਵਿੱਚ ਏਨਾ ਵੱਡਾ ਵਾਧਾ ਕਿਉਂ ਹੋਇਆ। ਇਹ ਸਹਿਜੇ ਹੀ ਵੇਖਿਆ ਜਾ ਸਕਦਾ ਹੈ ਕਿ ਇਹ ਵਰਤਾਰਾ ਪੰਜਾਬ ਵਿੱਚ ਸਰਮਾਏਦਾਰਾਨਾ ਪ੍ਰਬੰਧ ਦੇ ਤਕੜਾ ਹੋਣ ਦੇ ਨਾਲ ਨਾਲ ਵਧੇਰੇ ਜ਼ੋਰ ਫੜ੍ਹਦਾ ਹੈ। ਸਿੱਖੀ ਨਾਲ ਸਬੰਧਤ ਲੋਕ ਤਾਂ ਸਮਝਦੇ ਹਨ ਕਿ ਸ਼੍ਰੋਮਣੀ ਕਮੇਟੀ ਤੋਂ ਧਰਮ ਪ੍ਰਚਾਰ ਦੀ ਘਾਟ ਰਹਿੰਦੀ ਹੈ ਇਸ ਕਰਕੇ ਅਜਿਹਾ ਹੁੰਦਾ ਹੈ। ਉਹ ਸਮਝਦੇ ਹਨ ਕਿ ਹੋਰ ਵੱਧ ਧਾਰਮਿਕ ਦੀਵਾਨ ਲਗਾਉਣ ਦੀ ਲੋੜ ਹੈ। ਇਸੇ ਸੋਚ ਸਦਕਾ ਹੀ ਡੇਰਾ ਵਿਵਾਦ ਤੋਂ ਬਾਅਦ ਸ਼੍ਰੋਮਣੀ ਕਮੇਟੀ ਮੈਂਬਰਾਂ ਦੇ ਅਖ਼ਤਿਆਰੀ ਫ਼ੰਡ ਦਾ ਕੋਟਾ 50 ਹਜ਼ਾਰ ਤੋਂ ਵਧਾ ਕੇ 1 ਲੱਖ ਰੁਪਏ ਕਰ ਦਿੱਤਾ ਗਿਆ ਹੈ ਪਰ ਉਹ ਇਹ ਨਹੀਂ ਸੋਚਦੇ ਕਿ ਉਹਨਾਂ ਦੀਆਂ ਸਿੱਖਿਆਵਾਂ ਅਤੇ ਸਰਗਰਮੀਆਂ ਮੌਜੂਦਾ ਦੌਰ ਦੀਆਂ ਸਮਾਜਿਕ, ਸੱਭਿਆਚਾਰਕ ਤੇ ਮਾਨਸਿਕ ਸਮੱਸਿਆਵਾਂ ਨੂੰ ਵੀ ਸੇਧਿਤ ਹੁੰਦੀਆਂ ਹਨ ਕਿ ਨਹੀਂ। ਉਦਾਹਰਣ ਵਜੋਂ ਸਿੱਖੀ ਦਾ ਮੁੱਖ਼ ਮਾਪਦੰਡ ਚਿਹਰੇ ਅਤੇ ਸਿਰ ਦੇ ਵਾਲ ਹੀ ਬਣ ਗਏ ਹਨ। ਜੇ ਬਾਹਰੀ ਦਿੱਖ ਸਿੱਖ਼ ਧਰਮ ਦੇ ਅਨੁਸਾਰ ਹੈ ਤਾਂ ਨਸ਼ੇ ਕਰਨ ਲਈ, ਭ੍ਰਿਸ਼ਟਾਚਾਰੀ ਤਰੀਕਿਆਂ ਨਾਲ ਧਨ ਇਕੱਤਰ ਕਰਨਾ, ਕੁੜੀਆਂ ਨੂੰ ਮਾਰਨਾ ਤੇ ਦੂਸਰਿਆਂ ਦਾ ਹੱਕ ਮਾਰ ਕੇ ਅੱਗੇ ਵਧਣਾ ਆਦਿ ਗੱਲਾਂ ਨੂੰ ਅਣਗੌਲਿਆਂ ਕਰ ਦਿੱਤਾ ਜਾਂਦਾ ਹੈ। ਇਸ ਹਾਲਤ ਵਿੱਚ ਨਵੇਂ ਫਿਰਕਿਆਂ ਦਾ ਉੱਭਰਨਾ ਲਾਜ਼ਮੀ ਸੀ। ਦੂਸਰੇ ਪਾਸੇ ਬਾਹਰਮੁਖੀ ਹਾਲਤਾਂ ਅਜਿਹੀਆਂ ਵੀ ਹਨ ਕਿ ਧਰਮਾਂ ਤੋਂ ਮੁਕਤ ਸੰਸਾਰ ਸਿਰਜਿਆ ਜਾ ਸਕੇ। ਜਦ ਸਾਰੇ ਪਾਸੇ ਮੁਕਾਬਲੇਬਾਜ਼ੀ ਅਤੇ ਲੁੱਟ ਤੇ ਆਧਾਰਿਤ ਸਿਸਟਮ ਚੱਲ ਰਿਹਾ ਹੋਵੇ ਤਾਂ ਸਧਾਰਣ ਮਨੁੱਖ਼ ਲਈ ਧਰਮ ਦੀ ਜਕੜ ਵਿੱਚੋਂ ਨਿਕਲਣਾ ਮੁਸ਼ਕਲ ਹੀ ਹੁੰਦਾ ਹੈ ਕਿਉਂਕਿ ਮਾਰਕਸ ਦੇ ਸ਼ਬਦਾਂ ਵਿੱਚ,'ਧਰਮ ਉਸ ਮਨੁੱਖ਼ ਦੀ ਆਤਮ ਚੇਤਨਤਾ ਜਾਂ ਆਤਮ ਭਾਵ ਹੈ ਜਿਸ ਨੇ ਹਾਲੇ ਆਪਣੇ ਆਪ ਨੂੰ ਪਾਇਆ ਨਹੀਂ ਹੈ। ਧਰਮ

ਪੀੜਤ ਜੀਵ ਦਾ ਹੌਕਾ ਪੱਥਰ ਦਿਲ ਸੰਸਾਰ ਦਾ ਦਿਲ ਹੈ ਜਿਵੇਂ ਇਹ ਆਤਮਾਹੀਣ ਪ੍ਰਸਥਿਤੀਆਂ ਦੀ ਆਤਮਾ ਹੈ।' ਯਾਨੀਕਿ ਧਰਮ ਪੀੜਤ ਲੋਕਾਂ ਨੂੰ ਧਰਵਾਸ ਦਿੰਦਾ ਹੈ। ਇਸ ਦੌਰ ਵਿੱਚ ਕੁਝ ਬੌਧਿਕ ਤੌਰ ਤੇ ਚੇਤਨ ਲੋਕ ਹੀ ਧਾਰਮਿਕ ਸੰਕਲਪਾਂ ਤੋਂ ਪਾਰ ਜਾ ਕੇ ਸੋਚਣ ਵਿਚਾਰਨ ਦੇ ਸਮਰੱਥ ਹੁੰਦੇ ਹਨ।

ਡੇਰਾ ਸੱਚਾ ਸੌਦਾ ਫ਼ਿਰਕੇ ਦੇ ਦਾਅਵੇ ਅਨੁਸਾਰ ਉਹਨਾਂ ਦੇ ਸ਼ਰਧਾਲੂਆਂ ਦੀ ਗਿਣਤੀ ਸਵਾ ਕਰੋੜ ਤੋਂ ਉੱਪਰ ਹੈ। ਜੇਕਰ ਇਹ ਗਿਣਤੀ ਵਧਾ ਚੜ੍ਹਾ ਕੇ ਵੀ ਪੇਸ਼ ਕੀਤੀ ਗਈ ਹੋਵੇ ਤਦ ਵੀ ਇਸ ਫ਼ਿਰਕੇ ਦੇ ਪੈਰੋਕਾਰਾਂ ਦੀ ਗਿਣਤੀ ਛੋਟੀ-ਮੋਟੀ ਨਹੀਂ ਹੈ। ਰਾਧਾ ਸੁਆਮੀ ਫ਼ਿਰਕੇ ਦੇ ਪੈਰੋਕਾਰਾਂ ਦੀ ਗਿਣਤੀ ਵੀ ਇਸ ਦੇ ਮੁਕਾਬਲੇ 'ਚ ਹੈ। ਨਿਰੰਕਾਰੀ ਫ਼ਿਰਕੇ ਉੱਪਰ ਦੋ ਦਹਾਕੇ ਪੂਰੀ ਦਹਿਸ਼ਤ ਪਾਏ ਜਾਣ ਦੇ ਬਾਵਜੂਦ ਵੀ ਉਸ ਫ਼ਿਰਕੇ ਦੀਆਂ ਐਤਵਾਰੀ ਸਤਸੰਗਾਂ ਦੌਰਾਨ ਨਿਰੰਕਾਰੀ ਭਵਨਾਂ 'ਚ ਪੂਰੀ ਰੌਣਕ ਹੁੰਦੀ ਹੈ। ਆਸ਼ੂਤੋਸ਼ ਦਾ ਦਿਵਯਾਜੋਤੀ ਸੰਸਥਾਨ ਵੀ ਦੂਰ-ਦੂਰ ਦੇ ਪਿੰਡਾਂ ਤੱਕ ਆਪਣੇ ਪੈਰ ਪਸਾਰੀ ਬੈਠਾ ਹੈ। ਫਿਰ ਇਹਨਾਂ ਨਵੇਂ ਫਿਰਕਿਆਂ ਨਾਲ ਜੁੜੇ ਲੋਕ ਕੋਈ ਐਵੇਂ ਸ਼ੁਗਲ-ਸ਼ੁਗਲ ਵਿੱਚ ਨਹੀਂ ਜਾਂਦੇ ਸਗੋਂ ਫ਼ਿਰਕੇ ਨਾਲ ਜੁੜੇ ਰਹਿਣ ਨੂੰ ਜ਼ਿੰਦਗੀ ਮੌਤ ਦਾ ਸਵਾਲ ਬਣਾ ਕੇ ਚਲਦੇ ਹਨ। ਗੁਰਮੀਤ ਰਾਮ ਰਹੀਮ ਸਿੰਘ ਦਾ ਪੁਤਲਾ ਸਾੜੇ ਜਾਣ ਦੇ ਵਿਰੋਧ 'ਚ ਜਿਸ ਦਿਨ ਪ੍ਰੇਮੀਆਂ ਨੇ ਬਠਿੰਡੇ ਡਾਂਗਾਂ ਨਾਲ ਹੁੱਲੜਬਾਜ਼ੀ ਕੀਤੀ, ਉਸ ਦਿਨ ਬਹੁਤੇ ਪ੍ਰੇਮੀ ਘਰੋਂ ਇਹ ਕਹਿ ਕੇ ਗਏ ਸਨ ਕਿ ਸਾਡੇ ਜਿਉਂਦੇ ਜੀਅ ਮੁੜਨ ਦੀ ਆਸ ਨਾ ਰੱਖਿਓ। ਸਿੱਖੀ ਵਰਗੇ ਮਿਲੀਟੈਂਟ ਧਰਮ ਨਾਲ ਪੰਗਾ ਲੈਣਾ ਕੋਈ ਛੋਟੀ ਮੋਟੀ ਗੱਲ ਨਹੀਂ। ਕਹਿਣ ਦਾ ਭਾਵ ਇਹ ਨਹੀਂ ਕਿ ਪ੍ਰੇਮੀ ਕੋਈ ਬਹੁਤ ਮਹਾਨ ਕਾਰਜ ਕਰ ਰਹੇ ਸਨ ਸਗੋਂ ਅਜਿਹਾ ਕਰਕੇ ਉਹ ਪੰਜਾਬ ਨੂੰ ਭਰਾ ਮਾਰੂ ਜੰਗ ਦੀਆਂ ਹਾਲਤਾਂ ਵਿੱਚ ਹੀ ਧਕੇਲ ਰਹੇ ਸਨ ਅਤੇ ਵਿਗਿਆਨਕ ਨਜ਼ਰੀਏ ਤੋਂ ਵੀ ਇਹ ਸਾਡੇ ਖ਼ਤਰਨਾਕ ਵਿਰੋਧੀ ਹਨ ਪਰ ਇਸ ਤੋਂ ਉਹਨਾਂ ਦੇ ਧਾਰਮਿਕ ਜਨੂੰਨ ਦੇ ਪੱਧਰ ਦਾ ਅੰਦਾਜ਼ਾ ਸਹਿਜੇ ਹੀ ਲਗਦਾ ਹੈ। ਮਾਲਵੇ ਦੇ ਪੇਂਡੂ ਖ਼ੇਤਰ 'ਚ ਸਿੱਖੀ ਦੇ ਪ੍ਰਭਾਵ, ਬਲਕਿ ਦਹਿਸ਼ਤ ਨੂੰ ਵੰਗਾਰ ਕੇ ਵਿਵਾਦ ਤੋਂ ਬਾਅਦ ਦੇ ਦੌਰ 'ਚ ਵੀ ਸਤਿਸੰਤ ਕਰਦੇ ਰਹਿਣ ਦੀਆਂ ਕੋਸ਼ਿਸ਼ਾਂ ਤੋਂ ਇਸ ਫਿਰਕੇ ਦੀ ਕਰੜਾਈ ਦਾ ਪਤਾ ਚਲਦਾ ਹੈ। ਇਹਨਾ ਡੇਰਿਆਂ ਦਾ ਪੰਜਾਬ 'ਚ ਇੱਕ ਹੋਰ ਕਿਸਮ ਦੇ ਡੇਰੇ ਨਾਲ ਨਿਖੇੜਾ ਕਰਨਾ ਜਰੂਰੀ ਹੈ। ਉਦਾਹਰਣ ਵਜੋਂ ਪੰਜਾਬ 'ਚ ਡੇਰਾ ਬਾਬਾ ਵਡਭਾਗ ਸਿੰਘ ਤੇ ਲਾਲਾਂ ਵਾਲਾ ਪੀਰ ਦੇ ਬਹੁਤ ਸ਼ਰਧਾਲੂ ਹਨ। ਇਹ ਡੇਰੇ ਪਛੜੇ ਕਬੀਲਾਈ ਦੌਰ ਦੀ ਰਹਿੰਦ-ਖੂੰਹਦ ਅਤੇ ਅਤਿ ਪਛੜੀ ਅੰਧਵਿਸ਼ਵਾਸੀ ਮਾਨਸਿਕਤਾ ਦਾ ਪ੍ਰਗਟਾਵਾ ਮਾਤਰ ਹਨ। ਉਹ ਪੰਜਾਬ ਵਿੱਚ ਕੋਈ ਠੋਸ ਸਮਾਜਿਕ ਸਿਆਸੀ ਸ਼ਕਤੀ ਨਹੀਂ ਹਨ।

ਇਸੇ ਤਰ੍ਹਾਂ ਜਿਹੜੇ ਡੇਰੇ ਜਾਂ ਫ਼ਿਰਕੇ ਆਪਣੇ ਅਨੁਯਾਈਆਂ ਤੇ ਜਗੀਰੂ ਦੌਰ ਦੀਆਂ ਬੰਦਸ਼ਾਂ ਥੋਪਦੇ ਹਨ, ਉਹ ਵੀ ਬਹੁਤੇ ਵਧ ਫ਼ੁੱਲ ਨਹੀਂ ਰਹੇ। ਜਿਵੇਂ ਕਿ ਨਾਮਧਾਰੀ ਫ਼ਿਰਕੇ ਨਾਲ ਨਵੇਂ ਬੰਦੇ ਨਹੀਂ ਜੁੜ ਰਹੇ। ਇਸੇ ਤਰ੍ਹਾਂ ਬ੍ਰਹਮ ਕੁਮਾਰੀਆਂ ਦੇ ਫ਼ਿਰਕੇ ਨੂੰ ਬਹੁਤ ਜ਼ੋਰ ਲਗਾਉਣ ਦੇ ਬਾਵਜੂਦ ਵੀ ਪੰਜਾਬ ਵਿੱਚੋਂ ਕੋਈ ਬਹੁਤਾ ਹੁੰਗਾਰਾ ਨਹੀਂ ਮਿਲ ਰਿਹਾ। ਕਹਿਣ ਦਾ ਭਾਵ ਇਹ ਕਿ ਉਹੀ ਫ਼ਿਰਕੇ ਉੱਭਰ ਕੇ ਸਾਹਮਣੇ ਆ ਰਹੇ ਹਨ ਜੋ ਆਧੁਨਿਕ ਦੌਰ ਦੀਆਂ ਲੋੜਾਂ ਦੇ ਮੁਤਾਬਕ ਹਨ। ਜੇ ਸੱਚੇ ਸੌਦੇ ਵਾਲਿਆਂ ਦੇ ਪ੍ਰਸੰਗ 'ਚ ਗੱਲ ਕੀਤੀ ਜਾਵੇ ਤਾਂ ਉਹਨਾਂ ਵੱਲੋਂ ਜਾਮ-ਏ-ਇਨਸਾਂ ਪਿਲਾਉਣ ਮੌਕੇ ਜਿਹੜੇ 47 ਨੁਕਤੇ ਪੇਸ਼ ਕੀਤੇ ਗਏ ਹਨ, ਉਹਨਾਂ ਤੇ ਨਜ਼ਰ ਮਾਰਿਆਂ ਉਪਰੋਕਤ ਗੱਲ ਸਾਫ਼ ਹੁੰਦੀ ਹੈ। ਸਪਸ਼ਟ ਹੈ ਕਿ ਨਸ਼ਿਆਂ ਨੂੰ ਛੱਡ ਕੇ ਬਾਕੀ ਪਹਿਨਣ-ਪੱਚਰਣ, ਰਹਿਣ-ਸਹਿਣ ਤੇ ਕੋਈ ਖਾਸ ਪਾਬੰਦੀਆਂ ਨਹੀਂ ਲਗਾਈਆਂ ਗਈਆਂ। ਰਾਧਾ-ਸੁਆਮੀਆਂ, ਨਿਰੰਕਾਰੀਆਂ ਆਦਿ ਦੇ ਫਿਰਕਿਆਂ ਵਿੱਚ ਵੀ ਅਜਿਹੀਆਂ ਬੰਦਸ਼ਾਂ ਨਹੀਂ ਹਨ। ਇਹਨਾਂ ਦਾ ਪ੍ਰਬੰਧ ਪੂਰੀ ਤਰ੍ਹਾਂ ਕਾਰਪੋਰੇਟ ਢੰਗ ਨਾਲ ਕੀਤਾ ਜਾਂਦਾ ਹੈ। ਉਦਾਹਰਣ ਦੇ ਤੌਰ ਤੇ ਬਿਆਸ ਵਾਲੇ ਡੇਰੇ ਦੇ ਪ੍ਰਬੰਧ ਕਿਸੇ ਕਹਿੰਦੀ ਕਹਾਉਂਦੀ ਕੰਪਨੀ ਦੇ ਪ੍ਰਬੰਧਾਂ ਨੂੰ ਵੀ ਮਾਤ ਪਾਉਂਦੇ ਹਨ। ਅਜੋਕੇ ਸਰਾਮਾਏਦਾਰੀ ਦੌਰ ਦਾ ਇੱਕ ਹੋਰ ਚਿੰਨ੍ਹ ਦੇਖਣਾ ਹੋਵੇ ਤਾਂ ਸੱਚੇ ਸੌਦੇ ਵਾਲਿਆਂ ਵੱਲੋਂ ਇੱਕ ਕੰਪਨੀ ਵਾਂਗ ਹੀ ਆਪਣੇ ਪ੍ਰਾਡੈਕਟ ਤਿਆਰ ਕਰਕੇ ਬਜ਼ਾਰ ਵਿੱਚ ਲਿਆਂਦੇ ਜਾ ਰਹੇ ਹਨ। ਆਮਦਨ ਦਾ ਇਹ ਢੰਗ ਵੀ ਪਹਿਲੇ ਦੌਰ ਦੇ ਨਿਰੋਲਦਾਨ ਜਾਂ ਚੜ੍ਹਾਵੇ ਦੇ ਸਾਧਣਾਂ ਤੇ ਨਿਰਭਰ ਰਹਿਣ ਨਾਲੋਂ ਵੱਖਰੀ ਤੇ ਆਧੁਨਿਕ ਵਿਧੀ ਨੂੰ ਅੱਗੇ ਲਿਆਂਉਂਦਾ ਹੈ। ਬਾਬਾਵਾਦ ਸਿਰਫ਼ ਪੰਜਾਬ ਜਾਂ ਸਿੱਖਾਂ ਦੇ ਪ੍ਰਭਾਵ ਖ਼ੇਤਰ ਤੱਕ ਹੀ ਸੀਮਿਤ ਨਹੀਂ ਬਲਕਿ ਦੇਸ਼ ਦੇ ਹੋਰਨਾਂ ਹਿੱਸਿਆਂ ਵਿੱਚ ਵੀ ਪਿਛਲੇ ਦੌਰ ਅੰਦਰ ਅਜਿਹੇ ਬਾਬੇ ਦੇ ਮੱਠ ਬੜੀ ਤੇਜ਼ੀ ਨਾਲ ਉੱਭਰੇ ਹਨ, ਜੋ ਆਪਣੇ ਪ੍ਰਵਚਨਾਂ ਤੇ ਸਰਗਰਮੀਆਂ ਵਿੱਚ ਆਧੁਨਿਕ ਸਰਮਾਏਦਾਰੀ ਯੁੱਗ ਦੇ ਹਾਣ ਦਾ ਕੁਝ ਪੇਸ਼ ਕਰ ਸਕੇ ਹਨ ਅਤੇ ਆਪਣੇ ਪ੍ਰਚਾਰ ਅਤੇ ਪ੍ਰਬੰਧ 'ਚ ਆਧੁਨਿਕ ਢੰਗ ਤਰੀਕੇ ਵਰਤ ਰਹੇ ਹਨ। ਰਜਨੀਸ਼ ਤੋਂ ਲੈ ਕੇ ਰਵੀ ਸ਼ੰਕਰ ਤੇ ਸਵਾਮੀ ਰਾਮ ਦੇਵ ਤੋਂ ਲੈ ਕੇ ਆਸਾ ਰਾਮ ਤੱਕ ਇਸੇ ਕਿਸਮ ਦੇ ਆਧੁਨਿਕ ਬਾਬੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਐਤਕੀਂ ਹੋਏ ਸਲਾਨਾ ਇਜਲਾਸ ਵਿੱਚ ਡੇਰਾਵਾਦ ਨੂੰ ਇਤਿਹਾਸਕ ਪਦਾਰਥਵਾਦੀ ਦ੍ਰਿਸ਼ਟੀਕੋਣ ਸਮਝਣ ਲਈ ਇੱਕ ਦਸਤਾਵੇਜ਼ ਪੇਸ਼ ਕੀਤਾ ਗਿਆ ਹੈ ਜਿਸ ਅਨੁਸਾਰ ਬਾਬਾਵਾਦ ਸਰਾਮਾਏਦਾਰੀ ਰਿਸ਼ਤਿਆਂ ਦੀ ਹੀ ਦੇਣ ਹੈ। ਭਾਵੇਂ ਇਹ ਸਰਮਾਏਦਾਰੀ ਰਿਸ਼ਤੇ ਅੰਤਮ ਤੌਰ ਤੇ ਲੋਕ ਪੱਖੀ ਨਾ ਵੀ ਹੋਣ ਤਾਂ ਵੀ ਮਨੁੱਖੀ ਸਮਾਜ ਵਿੱਚ ਜਗੀਰੂ ਰਿਸ਼ਤਿਆਂ ਤੋਂ ਅਗਲੇਰਾ ਪੜਾਅ ਤਾਂ ਹੈ ਹੀ। ਬਾਬਾਵਾਦ ਧਰਮ ਦੀ ਅੰਨ੍ਹੀ ਸ਼ਰਧਾ ਵਜੋਂ ਜੀਵਨ ਸੁਖੀ ਬਣਾਉਣ ਵੱਲ ਸੇਧਿਤ ਕਰਦਾ ਹੈ। ਇਹ ਮਨੁੱਖ ਨੂੰ ਆਤਮ ਚਿੰਤਨ ਵੱਲ ਵੱਧ ਮੋੜਦਾ ਹੈ ਕਿਉਂਕਿ ਸਰਮਾਏਦਾਰੀ ਸੋਚ ਹੀ ਸਵੈ ਕੇਂਦਰਿਤ ਹੁੰਦੀ ਹੈ। ਬਾਬਾਵਾਦ ਸਮਾਜ ਦੇ ਅਗਲੇਰੇ ਪੜਾਅ ਦੀ ਦੇਣ ਹੈ, ਉਸ ਦਾ ਵਿਰੋਧ ਕਰਦਿਆਂ ਜਗੀਰੂ ਸਮਾਜੀ ਕਦਰਾਂ ਕੀਮਤਾਂ ਵਾਲੇ ਧਰਮ ਦੀ ਸਥਾਪਤੀ ਵੱਲ ਵਧਣ ਦੀ ਕੋਈ ਤੁਕ ਨਹੀਂ ਬਣਦੀ। ਬਾਬਾਵਾਦ ਮੂਲਵਾਦ ਨਹੀਂ ਉਭਾਰੇਗਾ। ਮੂਲਵਾਦ ਤਾਂ ਹਮੇਸ਼ਾ ਪ੍ਰਾਚੀਨ ਧਰਮ ਆਪਣੇ ਮੂਲ ਵੱਲ ਮੁੜਦਿਆਂ ਉਭਾਰ ਸਕਦੇ ਹੁੰਦੇ ਹਨ।

ਇਸ ਪੱਖ ਤੋਂ ਤਰਕਸ਼ੀਲ ਸੁਸਾਇਟੀ ਸ਼ਲਾਘਾ ਦੀ ਪਾਤਰ ਹੈ ਕਿ ਉਸ ਨੇ ਸਾਰੇ ਧਰਮਾਂ, ਫਿਰਕਿਆਂ, ਡੇਰਿਆਂ ਤੇ ਬਾਬਿਆਂ ਨੂੰ ਇੱਕੋ ਰੱਸੇ ਬੰਨ੍ਹ ਕੇ ਅਮੂਰਤ ਰੂਪ ਵਿੱਚ ਇਹਨਾਂ ਦਾ ਵਿਰੋਧ ਕਰਨ ਦੀ ਬਜਾਏ ਇਹਨਾਂ ਦਾ ਵੱਖ-ਵੱਖ ਰੂਪਾਂ ਦਾ ਨਿਖੇੜਾ ਕਰਨ ਦੀ ਕੋਸ਼ਿਸ਼



ਕੀਤੀ ਹੈ ਅਤੇ ਬਾਬਾਵਾਦ ਦਾ ਸਮਾਜਿਕ ਵਿਗਿਆਨਕ ਪੱਖ ਤੋਂ ਵਿਸ਼ਲੇਸ਼ਣ ਕਰਨ ਦੇ ਯਤਨ ਆਰੰਭੇ ਹਨ। ਬੁੱਧੀਜੀਵੀਆਂ ਦਾ ਫਰਜ਼ ਹੈ ਕਿ ਉਹ ਇਸ ਵਰਤਾਰੇ ਦਾ ਸਮਾਜਿਕ, ਵਿਗਿਆਨਕ ਅਤੇ ਪਦਾਰਥਕ ਆਧਾਰਾਂ ਤੇ ਨਿਰੀਖ਼ਣ ਕਰਦੇ ਹੋਏ ਇਸ ਨੂੰ ਹੋਰ ਭਰਵਾਂ ਤੇ ਡੂੰਘਾ ਬਣਾਉਣ। ਇਹਨਾਂ ਤਿੰਨਾਂ ਕਿਸਮਾਂ ਪ੍ਰਤੀ ਤਰਕਸ਼ੀਲ ਪਹੁੰਚ ਕੁਝ ਇਸ ਤਰ੍ਹਾਂ ਬਣਦੀ ਹੈ :

1. ਪੁੱਛਾਂ ਦੇਣ, ਚੌਂਕੀਆਂ ਲਗਾਉਣ, ਜਾਦੂ-ਟੂਣਿਆਂ, ਕਸਰਾਂ ਅਤੇ ਰੂਹਾਂ ਆਦਿ ਦਾ ਅੰਧ ਵਿਸ਼ਵਾਸ ਫ਼ੈਲਾਉਣ ਵਾਲੇ ਕਬੀਲਾਈ ਸੋਚ ਰੱਖਣ ਵਾਲੇ ਡੇਰਿਆਂ ਖਿਲਾਫ਼ ਸਿੱਧਾ ਪ੍ਰਚਾਰ ਕਰਨਾ ਬਣਦਾ ਹੈ। ਲੋਕ ਚਾਹੇ ਇਹਨਾਂ ਡੇਰਿਆਂ ਵਿੱਚ ਜਾਂਦੇ ਹਨ ਪਰ ਸਿੱਧੇ ਰੂਪ 'ਚ ਇਹਨਾਂ ਨੂੰ ਦਰੁਸਤ ਕਹਿਣ ਵਾਲੀ ਕੋਈ ਬੱਝਵੀਂ ਧਿਰ ਨਹੀਂ ਹੈ। ਤਰਕ ਦੀ ਮਾਰ ਅੱਗੇ ਖੜ੍ਹ ਨਹੀਂ ਸਕਦੇ। ਇਹ ਆਪਣਾ ਵੇਲਾ ਵਿਹਾ ਚੁੱਕੇ ਹਨ, ਸੋ ਭੋਲੇ ਭਾਲੇ ਤੇ ਗ਼ਰੀਬ ਲੋਕਾਂ ਨੂੰ ਇਹਨਾਂ ਦੇ ਚੁੰਗਲ 'ਚੋਂ ਮੁਕਤ ਕਰਨਾ ਸੰਭਵ ਵੀ ਹੈ ਅਤੇ ਸਾਰਥਿਕ ਵੀ।

2. ਜਗੀਰੂ ਦੌਰ ਦੇ ਧਰਮਾਂ, ਫਿਰਕਿਆਂ ਅਤੇ ਡੇਰਿਆਂ ਦੀ ਲੋਕ ਮਨਾਂ ਉੱਪਰ ਕਾਫ਼ੀ ਜਕੜ ਹੈ ਜੋ ਸਮਾਜਿਕ ਵਿਕਾਸ ਨਾਲ ਘਟਦੀ ਜਾਣੀ ਹੈ। ਇਹਨਾਂ ਨਾਲ ਟੱਕਰ ਲੈਣੀ ਠੀਕ ਨਹੀਂ ਪਰ ਇਹਨਾਂ 'ਚੋਂ ਮਾਨਵਵਾਦੀ ਤੱਤ ਲੱਭ-ਲੱਭ ਕੇ ਹਮਦਰਦੀ ਜਤਾਉਣੀ ਵੀ ਦਰੁਸਤ ਨਹੀਂ।

3. ਆਧੁਨਿਕ ਡੇਰਿਆਂ ਦੇ ਵਧ ਰਹੇ ਰਸੂਖ਼ ਦੇ ਮੁਕਾਬਲੇ ਲਈ ਸਮਾਜਿਕ ਸਮੱਸਿਆਵਾਂ ਪ੍ਰਤੀ ਲੜਾਈ ਨੂੰ ਹੱਥ 'ਚ ਲੈਣ ਦੀ ਲੋੜ ਹੈ। ਨਸ਼ਿਆਂ ਦੀ ਸਮੱਸਿਆ, ਪ੍ਰਦੂਸ਼ਣ, ਭਰੂਣ ਹੱਤਿਆ, ਜਾਤ-ਪਾਤ, ਮਾਨਸਿਕ ਤਣਾਅ, ਸੱਭਿਆਚਾਰਕ ਵਿਗਾੜ, ਆਰਥਿਕ ਲੁੱਟ-ਖ਼ਸੁੱਟ ਆਦਿ ਅਹਿਮ ਮਸਲਿਆਂ ਬਾਰੇ ਵਿਗਿਆਨਕ ਨਜ਼ਰੀਏ ਨੂੰ ਲੋਕਾਂ 'ਚ ਸਰਗਰਮ ਕਰਨ ਦੀ ਲੋੜ ਹੈ। ਜੇ ਮਨੁੱਖ ਨੂੰ ਦਰਪੇਸ਼ ਸਮੱਸਿਆਵਾਂ ਦੇ ਹੱਲ ਸਮਝ ਨਹੀਂ ਆਉਣਗੇ ਤਾਂ ਗ਼ੈਰ ਵਿਗਿਆਨਕ ਭੁਚਲਾਵੇ ਲੋਕਾਂ ਨੂੰ ਆਪਣੇ ਮਗਰ ਲਾਉਂਦੇ ਹੀ ਰਹਿਣਗੇ।

— — — — — — — — — — — —

*ਸਫਾ 26 ਦੀ ਬਾਕੀ ...*

ਐਸਟਰਾਈਡ ਤੇ ਮੀਟਿਓਰਾਈਟ ਕੁਦਰਤੀ ਆਫ਼ਤਾਂ ਹਨ।

ਅਮਰੀਕੀ ਨਾਸਾ ਸੰਸਥਾ ਨੇ ਅਜਿਹੇ ਗੁਰੂਤਵੀ ਟਰੈਕਟਰ ਦੀ ਕਾਢ ਕੱਢ ਲਈ ਹੈ, ਜੋ ਧਰਤੀ ਨਾਲ ਸੰਭਾਵੀ ਤੌਰ ਤੇ ਟਕਰਾਉਣ ਵਾਲੀ ਪੁਲਾੜੀ ਵਸਤੂ ਕੋਲ ਪਹੁੰਚ, ਉਸ ਉੱਤੇ ਵਿਸ਼ੇਸ਼ ਬਲ ਲਗਾ, ਉਸ ਦਾ ਰਸਤਾ ਬਦਲ ਦੇਣ ਦੀ ਸਮਰਥਾ ਰਖਦਾ ਹੈ। ਆਪੋਫਿਸ ਦੇ ਆਕਾਰ ਜਿੱਡੇ ਐਸਟਰਾਈਡ ਨੂੰ ਧਰਤੀ ਤੋਂ ਪਰ੍ਹੇ ਲਿਜਾਣ ਲਈ, ਗੁਰੂਤਵੀ ਟਰੈਕਟਰ ਨੂੰ ਘੱਟ ਘੱਟ ਬਾਰਾਂ ਦਿਨ ਲਗਾਤਾਰ ਕੰਮ ਕਰਨਾ ਹੋਵੇਗਾ।

ਅੱਜ ਤਾਰਾ ਵਿਗਿਆਨੀ, ਧਰਤੀ ਦੇ ਵਾਯੂਮੰਡਲ ਤੋਂ ਬਾਹਰ ਨਿਕਲ ਕੇ, ਸ਼ੁੱਕਰ ਗ੍ਰਹਿ ਦੀ ਧਰਤੀ ਤੋਂ ਵਿਸ਼ੇਸ਼ ਯੰਤਰਾਂ ਦੀ ਵਰਤੋਂ ਰਾਹੀਂ ਧਰਤੀ ਗਿਰਦ ਘੁੰਮ ਰਹੀਆਂ ਪੁਲਾੜੀ ਵਸਤੂਆਂ ਦੀ ਹੋਂਦ ਦਾ ਪਤਾ ਲਗਾਉਣ ਲਈ ਯਤਨਸ਼ੀਲ ਹਨ। ਆਸ ਹੈ ਇਨ੍ਹਾਂ ਵਿਗਿਆਨੀਆਂ ਦੀਆਂ ਕੋਸ਼ਿਸ਼ਾਂ ਧਰਤੀ ਨੂੰ ਪੁਲਾੜੀ ਆਫਤਾਂ ਤੋਂ ਛੁਟਕਾਰਾ ਦਿਵਾ ਕੇ, ਧਰਤੀ ਵਾਸੀ ਮਨੁੱਖ ਨੂੰ ਸੁਖਦ ਤੇ ਭੈਅ ਰਹਿਤ ਜੀਵਨ ਬਸਰ ਕਰਨ ਵਿੱਚ ਮਦਦਗਾਰ ਸਾਬਤ ਹੋਣਗੀਆਂ।*

*...ਸਫਾ 14 ਦੀ ਬਾਕੀ*

ਗੱਲਾਂ ਕਰਨ ਨੂੰ ਬਹੁਤ ਜੀਅ ਕਰਦਾ ਹੈ। ਬੱਸ ਇਸ ਸਮੇਂ ਏਨਾ ਹੀ ਕਹੂੰਗਾ, 'ਐ ਵਤਨ ਵਾਸੀਓ, ਆਪਣੇ ਵਤਨ ਨੂੰ ਪਿਆਰ ਕਰੋ, ਉਸ ਲਈ ਆਪਣੇ ਦਿਲ ਵਿੱਚ ਦਰਦ ਪੈਦਾ ਕਰੋ।'

ਜੇਲ੍ਹ ਵਿੱਚ ਖ਼ਾਮੋਸ਼ੀ ਹੈ। ਸੁਣਦਾ ਹਾਂ ਕਿ ਇੱਕ ਜੱਲਾਦ ਨੇ ਫਾਂਸੀ ਦਾ ਫੱਟਾ ਖਿੱਚਣ ਤੋਂ ਸਾਫ਼ ਇਨਕਾਰ ਕਰ ਦਿੱਤਾ ਹੈ। ਦੂਸਰੇ ਦੀ ਭਾਲ ਸਰਗਰਮੀ ਨਾਲ ਹੋ ਰਹੀ ਹੈ। ਜੋ ਵੀ ਹੈ ਇੱਕ ਅਪਰਾਧੀ ਵਾਂਗ ਫ਼ੰਦੇ ਤੇ ਝੂਲਣਾ ਅਪਮਾਨਜਨਕ ਲਗਦਾ ਹੈ। ਮੈਂ ਆਪਣੇ ਦੇਸ਼ ਦੀ ਆਜ਼ਾਦੀ ਲਈ ਬ੍ਰਿਟਿਸ਼ ਸਰਕਾਰ ਨਾਲ ਸੰਘਰਸ਼ ਕੀਤਾ ਹੈ। ਮੈਂ, ਰਾਜਗੁਰੂ ਤੇ ਸੁਖ਼ਦੇਵ ਨੇ ਪੰਜਾਬ ਦੇ ਗਵਰਨਰ ਤੋਂ ਮੰਗ ਕੀਤੀ ਸੀ ਕਿ ਸਾਨੂੰ ਯੁੱਧ ਬੰਦੀ ਮੰਨਿਆ ਜਾਵੇ ਤੇ ਫ਼ਾਂਸੀ ਤੇ ਲਟਕਾਉਣ ਦੀ ਬਜਾਏ ਸਾਨੂੰ ਗੋਲੀਆਂ ਨਾਲ ਉਡਾਇਆ ਜਾਵੇ। ਗਵਰਨਰ ਨੇ ਇਹ ਮੰਗ ਠੁਕਰਾ ਦਿੱਤੀ। ਕੱਲ੍ਹ ਨੂੰ ਸਬਾਈ ਆਰਾਮ ਦਾ ਦਿਨ ਹੈ। ਅੱਜ ਮੇਰੀ ਕੋਠੜੀ ਦੇ ਚਾਰੇ ਪਾਸੇ ਵਿਸ਼ੇਸ਼ ਚੌਕਸੀ ਵਰਤੀ ਜਾ ਰਹੀ ਹੈ। ਪਹਿਰੇਦਾਰਾਂ ਦੀ ਗਿਣਤੀ ਵਧਾ ਦਿੱਤੀ ਗਈ ਹੈ। ਲਗਦਾ ਹੈ, ਸਰਕਾਰ ਤੇ ਜੇਲ੍ਹ ਅਧਿਕਾਰੀ ਸਾਰੇ ਭੈਅ ਭੀਤ ਹਨ। ਸੁਣਨ ਵਿੱਚ ਆਇਆ ਹੈ ਕਿ ਸਾਰੇ ਦੇਸ਼ ਵਿੱਚ ਰੈੱਡ ਅਲਰਟ ਸਿਗਨਲ ਭੇਜਿਆ ਜਾ ਚੁੱਕਾ ਹੈ। ਕਈ ਜੇਲ੍ਹ ਅਧਿਕਾਰੀ ਮੇਰੇ ਵਾਰਡ ਦਾ ਮੁਆਇਨਾ ਕਰ ਚੁੱਕੇ ਹਨ। ਕੁਝ ਦਿਨ ਪਹਿਲਾਂ ਛੋਟਾ ਭਾਈ ਕੁਲਤਾਰ ਸਿੰਘ ਆਇਆ ਸੀ। ਉਸ ਦੇ ਰੋਣ ਨੇ ਮੈਨੂੰ ਦੁੱਖ ਪਹੁੰਚਾਇਆ। ਉਸ ਦਿਨ ਤੁਹਾਡਾ ਵੀ ਇੰਤਜ਼ਾਰ ਕਰ ਰਿਹਾ ਸੀ। ਲਿਖਣ ਨੂੰ ਬਹੁਤ ਸਾਰੀਆਂ ਗੱਲਾਂ ਹਨ ਪਰ ਸਮਾਂ ਨਹੀਂ। ਦਰਵਾਜ਼ੇ ਤੇ ਕੋਈ ਦਸਤਕ ਦੇ ਰਿਹਾ ਹੈ। ਲਗਦਾ ਸੱਦਾ ਆ ਗਿਆ ਹੈ।

*'ਦਿਲ ਸੇ ਨਿਕਲੇਗੀ ਨਾ ਮਰ ਕਰ ਭੀ,*
*ਵਤਨ ਕੀ ਉਲ਼ਫ਼ਤ*
*ਮੇਰੀ ਮਿੱਟੀ ਸੇ ਭੀ*
*ਖ਼ੁਸ਼ਬੂ-ਏ-ਵਤਨ ਆਏਗੀ।'*
ਅਲਵਿਦਾ... ਦੁਰਗਾ ਭਾਬੀ।

....ਭਗਤ ਸਿੰਘ

22-3-1931

## ਬਰਨਾਲਾ ਵਿਖੇ ਸ਼ਤਾਬਦੀ ਸਮਾਰੋਹ 28 ਨੂੰ

ਪੰਜਾਬੀ ਭਵਨ ਲੁਧਿਆਣਾ ਵਿਖੇ ਨਾਟਕਕਾਰ ਗੁਰਸ਼ਰਨ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਜਿਸ ਵਿੱਚ ਇਨਕਲਾਬੀ ਲਹਿਰ ਦੇ ਕਾਰਕੁੰਨ, ਵਿਦਵਾਨ ਤੇ ਚਿੰਤਕ ਸ਼ਾਮਲ ਸਨ, ਦੌਰਾਨ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਦਾ ਸਮਾਰੋਹ 28 ਸਤੰਬਰ ਨੂੰ ਬਰਨਾਲਾ ਵਿਖੇ ਮਨਾਉਣ ਦਾ ਫੈਸਲਾ ਲਿਆ ਗਿਆ।

** ਜੇਕਰ ਤੁਸੀਂ ਇਹ ਸੋਚਦੇ ਹੋ ਕਿ ਤੁਸੀਂ ਆਪਣੇ ਬਾਰੇ ਸਭ ਕੁਝ ਜਾਣਦੇ ਹੋ ਤਾਂ ਇਸ ਤੋਂ ਵੱਡੀ ਪਾਖੰਡ ਵਾਲੀ ਗੱਲ ਹੋਰ ਕੋਈ ਨਹੀਂ ਹੋ ਸਕਦੀ।*

*ਕਾਰਲਾਈਲ*

** ਸਫ਼ਲ ਇਨਸਾਨ ਬਣਨ ਦੀ ਥਾਂ ਚੰਗੇ ਸਿਧਾਂਤ ਵਾਲੇ ਇਨਸਾਨ ਬਣਨ ਦੀ ਕੋਸ਼ਿਸ਼ ਕਰੋ।* *ਮਾਰਕਸ*

# ਅੰਧ ਵਿਸ਼ਵਾਸੀ ਹੁਕਮਰਾਨ

ਸੁਮੀਤ ਸਿੰਘ

ਭਾਵੇਂ ਸਾਡੇ ਦੇਸ਼ ਨੇ ਵਿਗਿਆਨ ਤੇ ਤਕਨਾਲੋਜੀ ਦੇ ਖ਼ੇਤਰ ਵਿੱਚ ਹੁਣ ਤੱਕ ਬਹੁਤ ਅਹਿਮ ਪ੍ਰਾਪਤੀਆਂ ਕੀਤੀਆਂ ਹਨ ਪਰ ਅੰਧਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਨੂੰ ਅਪਨਾਉਣ ਵਿੱਚ ਵੀ ਸਾਡਾ ਦੇਸ਼ ਕਿਸੇ ਤੋਂ ਪਿੱਛੇ ਨਹੀਂ ਹੈ। ਲਾਈਲੱਗ ਤੇ ਭੇਡਚਾਲ ਦੀ ਸੋਚ ਨੇ ਸਾਡੇ ਅੰਦਰ ਇੱਕ ਕਮਜ਼ੋਰ ਤੇ ਬਿਮਾਰ ਮਾਨਸਿਕਤਾ ਪੈਦਾ ਕੀਤੀ ਹੋਈ ਹੈ ਜਦਕਿ ਸ਼ਰਧਾ, ਆਸਥਾ ਅਤੇ ਧਾਰਮਿਕ ਦ੍ਰਿਸ਼ਟੀਕੋਣ ਨੇ ਇਸ ਮਾਨਸਿਕਤਾ ਨੂੰ ਪੱਕਿਆਂ ਕਰਨ ਲਈ ਲਗਾਤਾਰ ਨਾਂਹ ਪੱਖੀ ਰੋਲ ਅਦਾ ਕੀਤਾ ਹੈ।

ਇਹ ਤਾਂ ਕਿਹਾ ਜਾ ਸਕਦਾ ਹੈ ਕਿ ਸਮਾਜ ਦੇ ਦੱਬੇ ਕੁਚਲੇ ਤੇ ਗਰੀਬ ਵਰਗ ਦੇ ਲੋਕ ਘੱਟ ਪੜ੍ਹਾਈ ਲਿਖਾਈ ਤੇ ਖਾਸ ਕਰਕੇ ਉੱਚ ਸਿੱਖਿਆ ਹਾਸਲ ਨਾ ਕਰਨ ਕਰਕੇ ਅੰਧ ਵਿਸ਼ਵਾਸਾਂ, ਵਹਿਮਾਂ ਭਰਮਾਂ ਤੇ ਅਖ਼ੌਤੀ ਚਮਤਕਾਰਾਂ ਦੇ ਝਾਂਸੇ ਵਿੱਚ ਫਸੇ ਹੋਏ ਹਨ ਪਰ ਹੈਰਾਨੀ ਤੇ ਦੁੱਖ ਦੀ ਗੱਲ ਇਹ ਹੈ ਕਿ ਸਮਾਜ ਦਾ ਪੜ੍ਹਿਆ ਲਿਖਿਆ ਤੇ ਜ਼ਿੰਮੇਵਾਰ ਬੁੱਧੀਜੀਵੀ ਵਰਗ ਜਿਨ੍ਹਾਂ ਵਿੱਚ ਸਾਡੇ ਸਿਆਸਤਦਾਨ, ਮੰਤਰੀ, ਕੇਂਦਰੀ ਮੰਤਰੀ, ਮੁੱਖ ਮੰਤਰੀ, ਪ੍ਰਧਾਨ ਮੰਤਰੀ, ਡਾਕਟਰ, ਜੱਜ, ਵਕੀਲ, ਇੰਜੀਨੀਅਰ, ਪੱਤਰਕਾਰ, ਪ੍ਰੋਫ਼ੈਸਰ, ਪੁਲਿਸ ਤੇ ਪ੍ਰਸ਼ਾਸ਼ਨ ਦੇ ਉੱਚ ਅਧਿਕਾਰੀ ਇੱਥੋਂ ਤੱਕ ਕਿ ਰਾਸ਼ਟਰਪਤੀ ਤੱਕ ਵੀ ਸ਼ਾਮਲ ਹਨ ਜਿਨ੍ਹਾਂ ਨੂੰ ਆਪਣੇ ਤੋਂ ਘੱਟ ਪੜ੍ਹੇ ਲਿਖੇ ਤੇ ਕੋਰੇ ਅਨਪੜ੍ਹ ਜੋਤਿਸ਼ੀਆਂ, ਤਾਂਤਰਿਕਾਂ, ਸਵਾਮੀਆਂ, ਯੋਗੀਆਂ, ਸੰਤਾਂ ਤੇ ਅਚਾਰੀਆਂ ਦੇ ਪੈਰਾਂ ਵਿੱਚ ਨੱਕ ਮੱਥਾ ਰਗੜਦੇ ਆਮ ਵੇਖਿਆ ਜਾਂਦਾ ਹੈ। ਦੇਸ਼ ਦੀ ਜਨਤਾ ਨੂੰ ਅਗਵਾਈ ਦੇਣ ਵਾਲੇ ਇਹ ਲੋਕ ਆਪਣੀ ਆਸਥਾ ਤੇ ਸਿਆਸਤ ਦੇ ਗਠਜੋੜ ਕਾਰਣ ਕਈ ਤਰ੍ਹਾਂ ਦੇ ਅੰਧ ਵਿਸ਼ਵਾਸਾਂ, ਰੂੜੀਵਾਦੀ ਰਸਮਾਂ ਤੇ ਇਨ੍ਹਾਂ ਦੇ ਬਲਬੂਤੇ ਆਪਣੀ ਦੁਕਾਨਦਾਰੀ ਚਲਾਉਣ ਵਾਲੇ ਰੂੜੀਵਾਦੀ ਸੰਸਥਾਵਾਂ ਨੂੰ ਵੀ ਮਾਨਤਾ ਦੇਣ ਲੱਗ ਜਾਂਦੇ ਹਨ। ਉਂਜ ਤਾਂ ਸਾਡੇ ਸਿਆਸਤਦਾਨਾਂ ਤੇ ਹੁਕਮਰਾਨਾਂ ਦੀ ਇਹ ਅੰਦਰੂਨੀ ਕੋਸ਼ਿਸ਼ ਹੁੰਦੀ ਹੈ ਕਿ ਆਮ ਜਨਤਾ ਨੂੰ ਆਸਥਾ, ਸ਼ਰਧਾ, ਧਾਰਮਿਕ ਭਾਵਨਾਵਾਂ, ਅੰਧਵਿਸ਼ਵਾਸਾਂ, ਵਹਿਮਾਂ ਭਰਮਾਂ ਤੇ ਚਮਤਕਾਰਾਂ ਦੇ ਭਰਮ ਜਾਲ ਵਿੱਚ ਉਲਝਾ ਕੇ ਉਹਨਾਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਦੂਰ ਰੱਖਿਆ ਜਾਵੇ ਤਾਂ ਜੋ ਉਹਨਾਂ ਵੱਲੋਂ ਲੋਕਾਂ ਦੀ ਕੀਤੀ ਜਾਂਦੀ ਲੁੱਟ ਖ਼ਸੁੱਟ ਤੇ ਭ੍ਰਿਸ਼ਟ ਰਾਜਨੀਤੀ ਲੰਮੇ ਸਮੇਂ ਤੱਕ ਬਰਕਰਾਰ ਰਹਿ ਸਕੇ ਪਰ ਦੇਸ਼ ਦੀ ਜਨਤਾ ਦੇ ਵਿਕਾਸ ਲਈ ਜ਼ਿੰਮੇਵਾਰ ਉੱਚ ਅਹੁਦਿਆਂ ਤੇ ਬੈਠੇ ਹੁਕਮਰਾਨ ਜਦ ਖ਼ੁਦ ਹੀ ਅੰਧ ਵਿਸ਼ਵਾਸਾਂ ਦਾ ਸ਼ਿਕਾਰ ਹੋ ਕੇ ਕਿਸੇ ਅਖ਼ੌਤੀ ਚਮਤਕਾਰ ਦੇ ਵਾਪਰਨ ਦਾ ਐਲਾਨ ਕਰ ਦੇਣ ਤਾਂ ਫਿਰ ਇਹ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਅੰਧ ਵਿਸ਼ਵਾਸਾਂ ਦਾ ਪ੍ਰਚਾਰ ਕਰਨ ਵਾਲੇ ਅਜਿਹੇ ਸਿਆਸਤਦਾਨ ਦੇਸ਼ ਦੀ ਜਨਤਾ ਨੂੰ ਕਿਹੋ ਜਿਹੀ ਅਗਵਾਈ ਦੇ ਸਕਣਗੇ?

ਪਿਛਲੇ ਦਿਨੀਂ ਸਾਡੇ ਦੇਸ਼ ਦੀ ਮੌਜੂਦਾ ਰਾਸ਼ਟਰਪਤੀ ਸ਼੍ਰੀਮਤੀ ਪ੍ਰਤਿਭਾ ਪਾਟਿਲ ਵੱਲੋਂ ਰਾਸ਼ਟਰਪਤੀ ਦੇ ਅਹੁਦੇ ਦੀ ਚੋਣ ਲੜਨ ਤੋਂ ਕੁਝ ਦਿਨ ਪਹਿਲਾਂ ਮਾਊਂਟ ਆਬੂ (ਰਾਜਸਥਾਨ) ਵਿਖੇ ਪ੍ਰਜਾਪਿਤਾ ਬ੍ਰਹਮਕੁਮਾਰੀ ਈਸ਼ਵਰੀ ਵਿਦਿਆਲਾ ਦੇ ਇੱਕ ਸਮਾਗਮ ਵਿੱਚ ਅੰਧ ਵਿਸ਼ਵਾਸੀ ਤੇ ਸਨਸਨੀਖ਼ੇਜ਼ ਇੰਕਸ਼ਾਫ਼ ਕੀਤਾ ਗਿਆ ਜਿਸ ਵਿੱਚ ਉਹਨਾਂ ਵੱਲੋਂ ਇਹ ਦਾਅਵਾ ਕੀਤਾ ਗਿਆ ਕਿ 38 ਸਾਲ ਪਹਿਲਾਂ ਮਰੇ ਇਸ ਆਸ਼ਰਮ ਦੇ ਬਾਨੀ ਦਾਦਾ ਲੇਖ ਰਾਜ ਦੀ ਕਥਿਤ ਆਤਮਾ ਨਾਲ ਉਨ੍ਹਾਂ ਵੱਲੋਂ ਗੱਲਾਂ ਕੀਤੀਆਂ ਗਈਆਂ ਤੇ ਇਸ ਆਤਮਾ ਵੱਲੋਂ ਉਹਨਾਂ ਨੂੰ ਹੁਕਮ ਹੋਇਆ ਕਿ ਛੇਤੀ ਹੀ ਉਹਨਾਂ ਨੂੰ ਇੱਕ ਵੱਡੀ ਜ਼ਿੰਮੇਵਾਰੀ ਸੰਭਾਲਣ ਦਾ ਮੌਕਾ ਮਿਲੇਗਾ। ਇਸੇ ਭਵਿੱਖ਼ਬਾਣੀ ਕਰਕੇ ਹੀ ਉਹਨਾਂ ਨੂੰ ਯੂ.ਪੀ.ਏ. ਦੀਆਂ ਗਠਜੋੜ ਪਾਰਟੀਆਂ ਵੱਲੋਂ ਰਾਸ਼ਟਰਪਤੀ ਦੇ ਅਹੁਦੇ ਲਈ ਖੜ੍ਹਾ ਕਰਨ ਦਾ ਫੈਸਲਾ ਲਿਆ ਗਿਆ। ਅੱਜ ਦੇ ਵਿਗਿਆਨਕ ਯੁੱਗ ਵਿੱਚ ਰਾਸ਼ਟਰਪਤੀ ਬਣਨ ਵਾਲੇ ਵਿਅਕਤੀ ਤੋਂ ਤਾਂ ਕੀ ਸਗੋਂ ਇੱਕ ਆਮ ਪੜ੍ਹੇ ਲਿਖੇ ਨਾਗਰਿਕ ਤੋਂ ਵੀ ਅਜਿਹੀ ਅੰਧਵਿਸ਼ਵਾਸੀ ਤੇ ਰੂੜੀਵਾਦੀ ਸੋਚ ਦੀ ਆਸ ਨਹੀਂ ਕੀਤੀ ਜਾ ਸਕਦੀ। ਸ਼੍ਰੀਮਤੀ ਪ੍ਰਤਿਭਾ ਪਾਟਿਲ ਵੱਲੋਂ ਅਜਿਹਾ ਤੱਥਾਂ ਤੋਂ ਪਰ੍ਹੇ ਤੇ ਕੋਰਾ ਝੂਠ ਬੋਲ ਕੇ ਨਾ ਸਿਰਫ ਕਰੋੜਾਂ ਭੋਲੇ ਭਾਲੇ ਲੋਕਾਂ ਨੂੰ ਅੰਧ ਵਿਸ਼ਵਾਸ ਤੇ ਅਧਿਆਤਮਵਾਦ ਦੀ ਡੂੰਘੀ ਦਲਦਲ ਵਿੱਚ ਡਿੱਗੇ ਲੋਕਾਂ ਨੂੰ ਸੰਤੁਸ਼ਟ ਰਹਿਣ ਲਈ ਹੱਲਾਸ਼ੇਰੀ ਦਿੱਤੀ ਹੈ। ਇਸ ਨਾਲ ਦੇਸ਼ ਦੇ ਉੱਚ ਸੰਵਿਧਾਨਕ ਅਹੁਦੇ ਦੇ ਨਾਲ ਨਾਲ ਦੇਸ਼ ਦਾ ਨਾਂ ਕੌਮਾਂਤਰੀ ਪੱਧਰ ਤੇ ਵੀ ਬਦਨਾਮ ਹੋਇਆ ਹੈ। ਸਭ ਤੋਂ ਸ਼ਰਮਨਾਕ ਗੱਲ ਇਹ ਹੈ ਕਿ ਸ਼੍ਰੀਮਤੀ ਪਾਟਿਲ ਦੇ ਇਸ ਗੈਰ ਜ਼ਿੰਮੇਵਾਰਾਨਾ ਬਿਆਨ ਕਾਰਣ ਰਾਸ਼ਟਰਪਤੀ ਦੇ ਅਹੁਦੇ ਦੀ ਮਾਣ ਮਰਿਆਦਾ ਨੂੰ ਠੇਸ ਤਾਂ ਪਹੁੰਚੀ ਹੀ ਹੈ ਨਾਲ ਹੀ ਕੌਮਾਂਤਰੀ ਮੀਡੀਏ ਤੇ ਵਿਸ਼ਲੇਸ਼ਕਾਂ ਵੱਲੋਂ ਅਜਿਹੇ ਹਾਸੋਹੀਣੇ ਤੇ ਅੰਧਵਿਸ਼ਵਾਸੀ ਇੰਕਸ਼ਾਫ਼ ਦੀ ਰੱਜ ਕੇ ਖਿੱਲੀ ਵੀ ਉਡਾਈ ਗਈ।

ਕਿੰਨੀ ਹੈਰਾਨੀ ਦੀ ਗੱਲ ਹੈ ਕਿ ਇੱਕ ਪਾਸੇ ਤਾਂ ਸਾਡੇ ਸੰਵਿਧਾਨ ਦੀ ਧਾਰਾ 51-ਏ (ਐੱਚ) ਭਾਰਤ ਦੇ ਹਰ ਨਾਗਰਿਕ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ, ਉਸ ਦਾ ਪ੍ਰਚਾਰ ਕਰਨ, ਇਨਸਾਨੀਅਤ ਦੀ ਭਾਵਨਾ ਪੈਦਾ ਕਰਨ ਅਤੇ ਆਪਣੇ ਆਲੇ ਦੁਆਲੇ ਵਾਪਰ ਰਹੀਆਂ ਘਟਨਾਵਾਂ ਨੂੰ ਜਾਨਣ ਤੇ ਸੁਧਾਰ ਦੀ ਭਾਵਨਾ ਪੈਦਾ ਕਰਨ ਦੀ ਤਾਕੀਦ ਕਰਦੀ ਹੈ ਪਰ ਉਸੇ ਸੰਵਿਧਾਨ ਦੀ ਸਹੁੰ ਖਾ ਕੇ ਦੇਸ਼ ਦੇ ਸਰਵਉੱਚ ਨਾਗਰਿਕ ਯਾਨੀ ਰਾਸ਼ਟਰਪਤੀ ਦੇ ਅਹੁਦੇ ਤੇ ਬਿਰਾਜਮਾਨ ਹੋਣ ਵਾਲੀ ਉਮੀਦਵਾਰ ਵੱਲੋਂ ਸਮੁੱਚੇ ਮੀਡੀਏ ਸਾਹਮਣੇ ਅੰਧਵਿਸ਼ਵਾਸੀ ਤੇ ਗੈਰ ਵਿਗਿਆਨਕ ਇੰਕਸ਼ਾਫ ਕਰਕੇ ਖ਼ੁਦ ਹੀ ਸੰਵਿਧਾਨ ਦੀ ਉਲੰਘਣਾਂ ਕੀਤੀ ਗਈ। ਇਹ ਬੜਾ ਹੀ ਅਫ਼ਸੋਸਨਾਕ ਪਹਿਲੂ ਹੈ ਕਿ ਉੱਚ ਸੰਵਿਧਾਨਕ ਅਹੁਦਿਆਂ ਤੇ ਬੈਠ ਕੇ ਸੰਵਿਧਾਨ ਦੀ ਰਾਖੀ ਕਰਨ ਵਾਲੇ ਜਿਨ੍ਹਾਂ ਸਿਆਸਤਦਾਨਾਂ, ਮੰਤਰੀਆਂ, ਮੁੱਖ ਮੰਤਰੀਆਂ, ਕੇਂਦਰੀ ਮੰਤਰੀਆਂ, ਪ੍ਰਧਾਨ ਮੰਤਰੀ, ਰਾਸ਼ਟਰਪਤੀ ਤੇ ਅਦਾਲਤਾਂ ਦੇ ਜੱਜਾਂ ਨੇ ਦੇਸ਼ ਤੇ ਸਮਾਜ ਨੂੰ ਆਧੁਨਿਕ ਵਿਗਿਆਨ ਤੇ ਤਕਨਾਲੋਜੀ ਦੀਆਂ ਲੀਹਾਂ ਤੇ ਤੋਰਨ ਦੀ ਜ਼ਿੰਮੇਵਾਰੀ ਨਿਭਾਉਣੀ ਹੈ ਉਹ ਖ਼ੁਦ ਹੀ ਆਤਮਾਵਾਂ, ਭੂਤਾਂ ਪ੍ਰੇਤਾਂ, ਪ੍ਰਮਾਤਮਾ, ਜੋਤਿਸ਼, ਵਸਤੂ ਸ਼ਾਸਤਰ ਤੇ ਕਥਿਤ ਗੈਬੀ ਸ਼ਕਤੀਆਂ ਦੇ ਅੰਧਵਿਸ਼ਵਾਸਾਂ ਵਿੱਚ ਬੁਰੀ ਤਰ੍ਹਾਂ ਜਕੜੇ ਹੋਏ ਹਨ। ਦੇਸ਼ ਦੀ ਭੋਲੀ ਭਾਲੀ ਤੇ ਗਰੀਬ ਜਨਤਾ ਦੇ ਇਹ ਨੁਮਾਇੰਦੇ ਵਿਗਿਆਨ ਤੇ ਤਕਨਾਲੋਜੀ ਦੀਆਂ ਆਧੁਨਿਕ ਖੋਜਾਂ ਦਾ ਉਦਘਾਟਨ ਕਰਨ ਮੌਕੇ ਧਾਰਮਿਕ ਪੂਜਾ ਪਾਠ, ਹਵਨ ਯੱਗ, ਜੰਤਰ ਮੰਤਰ, ਮਹੂਰਤ ਤੇ ਨਾਰੀਅਲ ਤੋੜਨ ਆਦਿ ਦੀਆਂ ਰੂੜੀਵਾਦੀ ਤੇ ਅੰਧਵਿਸ਼ਵਾਸੀ ਰਸਮਾਂ ਕਰਕੇ ਨਾ ਸਿਰਫ ਭਾਰਤੀ ਸੰਵਿਧਾਨ ਦੀਆਂ ਧੱਜੀਆਂ ਉਡਾ ਰਹੇ ਹਨ ਬਲਕਿ ਵਿਗਿਆਨ, ਵਿਗਿਆਨੀਆਂ ਤੇ ਵਿਗਿਆਨਕ ਦ੍ਰਿਸ਼ਟੀਕੋਣ ਦੀਆਂ ਭਾਵਨਾਂਵਾਂ ਦੀ ਬੇਪਤੀ ਵੀ ਕਰ ਰਹੇ ਹਨ। ਪਿਛਲੇ ਸਮੇਂ ਵਿੱਚ ਭਾਜਪਾ ਸਰਕਾਰ ਦੇ ਕੇਂਦਰੀ ਮਾਨਵ ਸ੍ਰੋਤ ਮੰਤਰੀ ਸੰਜੇ ਪਾਸਵਾਨ ਵੱਲੋਂ ਅਖ਼ੌਤੀ ਤਾਂਤਰਿਕ ਸ਼ਕਤੀਆਂ ਹਾਸਲ ਕਰਨ ਲਈ ਪਟਨਾ ਵਿਖੇ ਬੁਲਾਏ ਇੱਕ ਸੰਮੇਲਨ ਵਿੱਚ ਬਲਦੇ ਕੋਲਿਆਂ ਤੇ ਨੰਗੇ ਪੈਰੀਂ ਚੱਲਣ ਦਾ ਡਰਾਮਾ ਕੀਤਾ ਗਿਆ ਸੀ ਜਿਹੜਾ ਇੱਕ ਵਿਗਿਆਨਕ ਵਿਧੀ ਤੋਂ ਵਧ ਕੇ ਕੁਝ ਵੀ ਨਹੀਂ ਸੀ। ਇਸੇ ਤਰ੍ਹਾਂ ਰਾਜਸਥਾਨ ਦੀ ਮੁੱਖ ਮੰਤਰੀ ਵਸੁੰਧਰਾ ਰਾਜੇ ਸਿੰਧੀਆ ਵੱਲੋਂ ਰਾਜਸਥਾਨ ਵਿੱਚ ਮੀਂਹ ਪੁਆਉਣ ਲਈ ਸਰਕਾਰੀ ਪੱਧਰ ਤੇ ਲੱਖਾਂ ਰੁਪਏ ਖਰਚ ਕੇ ਹਵਨ ਯੱਗ ਤੇ ਪੂਜਾ ਪਾਠ ਕਰਵਾਏ ਜਾਂਦੇ ਹਨ। ਗੁਜਰਾਤ ਦੇ ਫ਼ਿਰਕਾਪ੍ਰਸਤ ਮੁੱਖ ਮੰਤਰੀ ਨਰਿੰਦਰ ਮੋਦੀ ਵੱਲੋਂ ਵੀ ਹੜ੍ਹ, ਭੂਚਾਲ ਤੇ ਸੋਕਾ ਰੋਕਣ ਲਈ ਅਜਿਹੀਆਂ ਹੀ ਰੂੜੀਵਾਦੀ ਰਸਮਾਂ ਕਰਵਾਈਆਂ ਜਾਂਦੀਆਂ ਹਨ। ਇਸੇ ਤਰ੍ਹਾਂ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਵੱਲੋਂ ਘੱਗਰ ਨਦੀ ਦੇ ਹੜ੍ਹ ਰੋਕਣ ਲਈ ਨੱਥ ਚੜ੍ਹਾਉਣ ਤੇ ਚੂੜੀਆਂ ਚੜ੍ਹਾਉਣ ਵਰਗੀਆਂ ਗੈਰ ਵਿਗਿਆਨਕ ਤੇ ਰੂੜੀਵਾਦ ਰਸਮਾਂ ਕਰਕੇ ਪੰਜਾਬ ਦੇ ਲੋਕਾਂ ਨੂੰ ਮੂਰਖ ਬਣਾਇਆ ਜਾਂਦਾ ਰਿਹਾ ਹੈ। ਸਾਬਕਾ ਉੱਪ ਮੁੱਖ ਮੰਤਰੀ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਦੀਆਂ ਮੀਂਹ ਪੁਆਉਣ ਲਈ ਗੁੱਡੀਆਂ ਫੂਕਣ ਦੀਆਂ ਕੀਤੀਆਂ ਗਈਆਂ ਕਾਰਵਾਈਆਂ ਵੀ ਇਸੇ ਤਹਿਤ ਹੀ ਆਉਂਦੀਆਂ ਹਨ ਪਰ ਹਕੀਕਤ ਇਹ ਹੈ ਕਿ ਅਜਿਹੀਆਂ ਅੰਧ ਵਿਸ਼ਵਾਸੀ ਰਸਮਾਂ ਕਿਸੇ ਕੁਦਰਤੀ ਆਫਤ ਨੂੰ ਰੋਕਣ ਜਾਂ ਖਤਮ ਕਰਨ ਲਈ ਕੋਈ ਵਿਗਿਆਨਕ ਆਧਾਰ ਨਹੀਂ ਹੈ। ਇਹ ਸਿਰਫ ਇੱਕ ਅੰਧ ਵਿਸ਼ਵਾਸ ਹੀ ਹਨ।

ਹੁਣ ਸਵਾਲ ਇਹ ਹੈ ਕਿ ਸ਼੍ਰੀਮਤੀ ਪ੍ਰਤਿਭਾ ਪਾਟਿਲ ਨੇ 38 ਸਾਲ ਪਹਿਲਾਂ ਆਪਣੇ ਮਰ ਚੁੱਕੇ ਗੁਰੂ ਦੀ ਕਥਿਤ ਆਤਮਾ ਨਾਲ ਗੱਲਾਂ ਕਰਨ ਦਾ ਇੰਕਸਾਫ਼ ਰਾਸ਼ਟਰਪਤੀ ਪਦ ਦੀ ਉਮੀਦਵਾਰ ਬਣਨ ਤੋਂ ਪਹਿਲਾਂ ਕਿਉਂ ਨਾ ਕੀਤਾ? ਕੀ ਉਹਨਾਂ ਕੋਲ ਆਪਣੇ ਇਸ ਅੰਧਵਿਸ਼ਵਾਸੀ ਤੇ ਨਿਰਾਧਾਰ ਦਾਅਵੇ ਨੂੰ ਆਮ ਜਨਤਾ ਸਾਹਮਣੇ ਸੱਚਾ ਸਿੱਧ ਕਰਨ ਦੀ ਸਮਰੱਥਾ ਤੇ ਕਥਿਤ ਗੈਬੀ ਸ਼ਕਤੀ ਮੌਜੂਦ ਹੈ? ਇੰਨੀ ਉੱਚੀ ਤਾਲੀਮ ਹਾਸਲ ਕਰਨ ਅਤੇ ਸੰਵਿਧਾਨਕ ਅਹੁਦਿਆਂ ਉੱਤੇ ਪਹੁੰਚਣ ਦੇ ਬਾਵਜੂਦ ਵੀ ਵਿਗਿਆਨਕ ਦ੍ਰਿਸ਼ਟੀਕੋਣ ਦਾ ਚਾਨਣ ਉਨ੍ਹਾਂ ਤੱਕ ਕਿਉਂ ਨਹੀਂ ਪਹੁੰਚ ਸਕਿਆ? ਅਜਿਹੇ ਅੰਧ ਵਿਸ਼ਵਾਸੀ ਅਤੇ ਗੁੰਮਰਾਹਕੁੰਨ ਦਾਅਵੇ ਨੂੰ ਜਨਤਕ ਤੌਰ ਤੇ ਪ੍ਰਚਾਰਨ ਪਿੱਛੇ ਉਨ੍ਹਾਂ ਦੀ ਕੀ ਮਨਸ਼ਾ ਸੀ? ਕੀ ਉਨ੍ਹਾਂ ਦੇ ਇਸ ਅੰਧਵਿਸ਼ਵਾਸੀ ਇੰਕਸਾਫ਼ ਅਤੇ ਕਥਿਤ ਭ੍ਰਿਸ਼ਟਾਚਾਰ ਦੇ ਦੋਸ਼ਾਂ ਕਾਰਣ ਰਾਸ਼ਟਰਪਤੀ ਦੇ ਅਹੁਦੇ ਦਾ ਵਕਾਰ ਪਹਿਲਾਂ ਨਾਲੋਂ ਘੱਟ ਨਹੀਂ ਗਿਆ?

ਭਾਵੇਂ ਕਿ ਸ਼੍ਰੀਮਤੀ ਪਾਟਿਲ ਇਸ ਵਕਤ ਦੇਸ਼ ਦੇ ਰਾਸ਼ਟਰਪਤੀ ਦੇ ਅਹੁਦੇ ਤੇ ਬਿਰਾਜਮਾਨ ਹਨ ਪਰ ਉਹ ਉਪਰੋਕਤ ਸਵਾਲਾਂ ਲਈ ਦੇਸ਼ ਦੀ ਜਨਤਾ ਅੱਗੇ ਜਵਾਬਦੇਹ ਵੀ ਹਨ, ਕਿਉਂਕਿ ਇਨ੍ਹਾਂ ਅੰਧਵਿਸ਼ਵਾਸਾਂ ਤੇ ਅਨੈਤਿਕਤਾ ਦੇ ਮੁੱਦਿਆਂ ਨੂੰ ਉਭਾਰਨ ਲਈ ਉਹ ਖੁਦ ਕਾਫੀ ਹੱਦ ਤੱਕ ਜ਼ਿੰਮੇਵਾਰ ਹਨ।

ਵਿਗਿਆਨ ਨੇ ਤੱਥਾਂ ਸਹਿਤ ਇਹ ਸਿੱਧ ਕਰ ਦਿੱਤਾ ਹੈ ਕਿ ਇਸ ਧਰਤੀ ਜਾਂ ਅਸਮਾਨ ਉੱਤੇ ਕਿਸੇ ਤਰ੍ਹਾਂ ਆਤਮਾ, ਰੂਹ, ਭੂਤ-ਪ੍ਰੇਤ, ਪ੍ਰਮਾਤਮਾ, ਪੁਨਰ ਜਨਮ ਸਵਰਗ-ਨਰਕ ਜਾਂ ਕਿਸੇ ਅਖੌਤੀ ਗੈਬੀ ਸ਼ਕਤੀ ਦੀ ਕੋਈ ਹੋਂਦ ਨਹੀਂ ਹੈ ਪਰ ਫਿਰ ਵੀ ਚੰਗੇ ਪੜ੍ਹੇ ਲਿਖੇ ਅਤੇ ਉੱਚ ਸੰਵਿਧਾਨਕ ਅਹੁਦਿਆਂ ਉੱਤੇ ਬਿਰਾਜਮਾਨ ਸਿਆਸਤਦਾਨ ਉੱਚ ਅਧਿਕਾਰੀ ਅਤੇ ਹੁਕਮਰਾਨ ਧਰਮ ਵਿੱਚ ਅੰਨ੍ਹੀ ਸ਼ਰਧਾ ਅਤੇ ਵਿਸ਼ਵਾਸ ਰੱਖਦੇ ਹੋਏ ਅੰਧਵਿਸ਼ਵਾਸਾਂ ਅਤੇ ਅਖੌਤੀ ਚਮਤਕਾਰਾਂ ਨੂੰ ਪ੍ਰਫੁੱਲਤ ਕਰ ਰਹੇ ਹਨ ਅਤੇ ਪਹਿਲਾਂ ਤੋਂ ਹੀ ਲਾਈਲੱਗ ਸੋਚ ਦੇ ਸ਼ਿਕਾਰ ਲੋਕਾਂ ਦੀ ਮਾਨਸਿਕਤਾ ਨੂੰ ਬਿਮਾਰ ਅਤੇ ਕਮਜ਼ੋਰ ਕਰ ਰਹੇ ਹਨ। ਸ਼੍ਰੀਮਤੀ ਪ੍ਰਤਿਭਾ ਪਾਟਿਲ ਵੱਲੋਂ ਕੀਤਾ ਗਿਆ ਗੈਰ ਵਿਗਿਆਨਕ ਇੰਕਸਾਫ਼ ਸਾਡੀ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਚੱਲੀ ਆ ਰਹੀ ਧਾਰਮਿਕ, ਰੂੜ੍ਹੀਵਾਦੀ ਤੇ ਬਿਮਾਰ ਸੋਚ ਦਾ ਹੀ ਨਤੀਜਾ ਹੈ।

ਇਹ ਸਮਝਿਆ ਜਾਣਾ ਚਾਹੀਦਾ ਹੈ ਕਿ ਦੇਸ਼ ਦੇ ਹੁਕਮਰਾਨ ਸਿਆਸਤਦਾਨ ਅਤੇ ਪੂੰਜੀਪਤੀ ਵਰਗ ਦੇਸ਼ ਦੀ ਜਨਤਾ ਨੂੰ ਅੰਧ ਵਿਸ਼ਵਾਸਾਂ ਅਤੇ ਅਖੌਤੀ ਚਮਤਕਾਰਾਂ ਵਿੱਚ ਫਸਾ ਕੇ ਉਸ ਦਾ ਧਿਆਨ ਜੀਵਨ ਦੇ ਬੁਨਿਆਦੀ ਮਸਲਿਆਂ ਤੋਂ ਪਰ੍ਹਾਂ ਹਟਾਉਣਾ ਚਾਹੁੰਦੇ ਹਨ ਤਾਂ ਕਿ ਉਨ੍ਹਾਂ ਦੀ ਲੁੱਟ ਦੀ ਰਾਜਨੀਤੀ ਦੀ ਉਮਰ ਲੰਮੇਰੀ ਹੋ ਸਕੇ।

---

**ਜ਼ੋਨਾਂ ਨੂੰ ਆਈ ਸਹਾਇਤਾ:**

1. ਰਤਨਪਾਲ ਮਹਿਮੀ, ਯੂ.ਕੇ.
(ਆਪਣੇ ਮਾਤਾ ਦੇ ਸ਼ੋਕ ਸਮਾਗਮ ਮੌਕੇ ਜੋਨ ਨਵਾਂ ਸ਼ਹਿਰ ਨੂੰ ਸਹਾਇਤਾ) 500
2. ਮੋਗਾ ਜੋਨ ਲਈ ਸਹਾਇਤਾ
ਮਾਸਟਰ ਇਕਬਾਲ ਸਿੰਘ ਆਪਣੇ ਪਿਤਾ ਸ੍ਰ. ਉਜਾਗਰ ਸਿੰਘ ਦੀ ਯਾਦ ਵਿੱਚ 2000

**ਇਕਾਈਆਂ ਨੂੰ ਆਈ ਸਹਾਇਤਾ:**

ਭਗਵੰਤ ਸਿੰਘ ਇੰਗਲੈਂਡ (ਇਕਾਈ ਸੁਨਾਮ ਨੂੰ ਸਹਾਇਤਾ) 1100

* ਬੰਦੇ ਨੂੰ ਚਾਹੀਦਾ ਹੈ ਕਿ ਪੜ੍ਹਨ ਦੇ ਨਾਲ ਨਾਲ ਨਵਾਂ ਗਿਆਨ ਸਿਰਜਣ ਦੀ ਵੀ ਕੋਸ਼ਿਸ ਕਰੇ, ਸਿਰਜਣਾ ਬਿਨਾਂ ਮਨੁੱਖ ਅਤੇ ਸੀ.ਡੀ 'ਚ ਕੋਈ ਫ਼ਰਕ ਨਹੀਂ-ਅਗਿਆਤ
* ਮਾਪਿਆ ਲਈ ਸਿਰਫ ਵਾਰਸ ਮੰਗਣਾ ਹੀ ਕਾਫੀ ਨਹੀਂ ਵਾਰਸਾਂ ਨੂੰ ਭਾਈਚਾਰੇ ਦੇ ਸਿਆਣੇ ਮੈਂਬਰ ਬਣਾਉਣਾ ਉਨ੍ਹਾਂ ਦਾ ਸਭ ਤੋਂ ਵੱਡਾ ਫਰਜ਼ ਹੁੰਦਾ ਹੈ- ... **ਗੁਰਬਖਸ਼ ਸਿੰਘ ਪ੍ਰੀਤ ਲੜੀ**

ਤਬਦੀਲੀ ਲਈ ਅਜਿਹੇ ਲੋਕਾ ਦੇ ਨਿਰੰਤਰ ਸੰਘਰਸ਼ ਦੀ ਜ਼ਰੂਰਤ ਹੈ ਜੋ ਸ੍ਰੇਣੀ ਸਮਾਜ ਵਿੱਚ ਰਹਿੰਦੇ ਹਨ ਹੋਏ ,ਇਸ ਦੇ ਸੰਚਾਲਕ ਮੁੱਖ ਪ੍ਰਬੰਧ ਤੋਂ ਉਪਰ ਉਠੇ ਹੋਏ ਹੋਣ ...ਡਾ. ਵਿਨੋਦ

# ਸਿਵਲ ਮੈਰਿਜ

**ਐਡਵੋਕੇਟ ਹਰਿੰਦਰ ਲਾਲੀ**

ਵਿਆਹ, ਸ਼ਾਦੀ, ਨਿਕਾਹ, ਮੈਰਿਜ ਆਦਿ ਦਾ ਨਾਮ ਸੁਣਦੇ ਹੀ ਮਨ 'ਚ ਤਰੰਗਾਂ ਜਿਹੀਆਂ ਉੱਠਣ ਲੱਗ ਪੈਂਦੀਆਂ ਹਨ ਕਿਉਂ ਜੋ ਅਜਿਹੇ ਮੌਕਿਆਂ ਤੇ ਕਾਫ਼ੀ ਖੁਸ਼ੀਆਂ ਮਾਣੀਆਂ ਜਾਂਦੀਆਂ ਹਨ। ਦੂਰੋਂ-ਨੇੜਿਓਂ ਆਏ ਰਿਸ਼ਤੇਦਾਰਾਂ ਨਾਲ ਦੁੱਖ-ਸੁਖ ਵੰਡੇ-ਵੰਡਾਏ ਜਾਂਦੇ ਹਨ। ਚਾਹੇ ਪੁਰਾਣੇ ਸਮਿਆਂ ਦਾ ਬਹੁ-ਪਤੀ ਪਰਿਵਾਰ ਹੋਵੇ, ਚਾਹੇ ਬਹੁ-ਪਤਨੀ ਪਰਿਵਾਰ, ਵਿਆਹ-ਸ਼ਾਦੀ ਦਾ ਸਬੰਧ ਸ਼ੁਰੂ ਤੋਂ ਹੀ ਚਲਿਆ ਆ ਰਿਹਾ ਹੈ। ਦੂਸਰੇ ਸ਼ਬਦਾਂ 'ਚ ਨਰ ਅਤੇ ਮਾਦਾ ਦੇ ਮੇਲ ਦਾ ਅਜਿਹਾ ਰਿਸ਼ਤਾ ਵਿਆਹ ਅਖਵਾਉਂਦਾ ਹੈ ਜਿਸ ਨੂੰ ਸਮਾਜ ਵੱਲੋਂ ਮਾਣਤਾ ਦਿੱਤੀ ਜਾਂਦੀ ਹੈ। ਜੈਵਿਕ ਪੱਖੋਂ ਮਨੁੱਖੀ ਹੋਂਦ ਨੂੰ ਬਰਕਰਾਰ ਰੱਖਣ ਲਈ ਔਰਤ-ਮਰਦ ਦਾ ਅਜਿਹਾ ਪ੍ਰਵਾਣਿਤ ਸਬੰਧ ਅਤਿ ਲੋੜੀਂਦਾ ਰਿਸ਼ਤਾ ਹੈ।

ਸਾਡੇ ਸਮਾਜ ਦੇ ਹਰ ਹਿੱਸੇ 'ਚ ਵੱਖੋ-ਵੱਖਰੇ ਧਰਮਾਂ ਦਾ ਬੋਲਬਾਲਾ ਹੈ। ਜਨਮ ਤੋਂ ਲੈ ਕੇ ਮਰਨ ਤੱਕ ਦੇ ਮੌਕਿਆਂ ਲਈ ਹਰ ਧਰਮ ਦੇ ਲੋਕਾਂ ਨੂੰ ਆਪੋ-ਆਪਣੇ ਰਸਮੋ-ਰਿਵਾਜ ਘੜ ਰੱਖੇ ਹਨ ਜਿਵੇਂ ਇਸਲਾਮ ਧਰਮ ਵਾਲੇ ਸ਼ਾਦੀ ਦੇ ਮੌਕੇ 'ਨਿਕਾਹ' ਕਰਨ ਸਮੇਂ ਕਿਸੇ ਮੌਲਵੀ ਤੋਂ ਕਲਮਾ ਪੜ੍ਹਾਉਂਦੇ ਹਨ, ਹਿੰਦੂ ਲੋਕ ਪੰਡਿਤਾਂ-ਪੁਜਾਰੀਆਂ ਰਾਹੀਂ ਕਈ ਪ੍ਰਕਾਰ ਦੇ ਮੰਤਰੋਚਾਰਜਨ ਕਰਦਿਆਂ ਅੱਗ ਦੁਆਲੇ ਸੱਤ ਫੇਰੇ (ਗੇੜੇ) ਲਗਾਉਂਦੇ ਹੋਏ ਬੜੇ ਹੀ ਗੁੰਝਲਦਾਰ ਤਰੀਕੇ ਨਾਲ ਕਾਫ਼ੀ ਜ਼ਿਆਦਾ ਸਮਾਂ ਲਗਾ ਕੇ ਸ਼ਾਦੀ ਦੀਆਂ ਰਸਮਾਂ ਨੂੰ ਪੂਰੀਆਂ ਕਰਦੇ ਹਨ। ਸਿੱਖ ਧਰਮ ਨੂੰ ਮੰਨਣ ਵਾਲੇ ਵੀ ਪਾਠੀਆਂ ਆਦਿ ਦੁਆਰਾ ਚਾਰ ਲਾਵਾਂ ਪੜ੍ਹਾਉਂਦੇ ਹੋਏ 'ਆਨੰਦ ਕਾਰਜਾਂ' ਰਾਹੀਂ ਆਪਣਾ ਵਿਆਹ ਰਚਾਉਂਦੇ ਹਨ। ਈਸਾਈ ਲੋਕ ਵੀ ਚਰਚ ਦੇ ਪਾਦਰੀ ਰਾਹੀਂ ਕਈ ਪ੍ਰਕਾਰ ਦੀਆਂ ਰਸਮਾਂ ਅਦਾ ਕਰ ਕੇ ਮੈਰਿਜ ਕਰਦੇ ਹਨ। ਇੱਕ ਭਾਈਚਾਰਾ ਹੁਣ 'ਜੈ ਮਾਲਾ' ਰਾਹੀਂ ਵੀ ਸ਼ਾਦੀ ਕਰਨ ਲੱਗ ਪਿਆ ਹੈ। ਅਜਿਹੇ ਧਰਮਾਂ ਦੇ ਲੋਕਾਂ ਦੇ ਮਨਾਂ 'ਚ ਮੌਜੂਦ ਰਸਮਾਂ ਇਤਨਾ ਡੂੰਘਾ ਘਰ ਕਰ ਗਈਆਂ ਹਨ ਕਿ ਚਲੰਤ ਰਸਮਾਂ ਦੀ ਅਣਹੋਂਦ 'ਚ ਕੋਈ ਵਿਆਹ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਉੱਪਰੋਂ ਜੇਕਰ ਕੋਈ ਪੁਜਾਰੀ ਜਾਂ ਪਾਠੀ ਇਹ ਕਹਿ ਦੇਵੇ ਕਿ ਅਜਿਹੀਆਂ ਰਸਮਾਂ 'ਚ ਕੋਈ ਕਮੀ ਪੇਸ਼ੀ ਰਹਿ ਗਈ ਤਾਂ ਉੱਥੇ ਮੌਜੂਦ ਲੋਕਾਂ ਦੇ ਚਿਹਰਿਆਂ ਤੋਂ ਹਵਾਈਆਂ ਉੱਡਣ ਲੱਗ ਪੈਂਦੀਆਂ ਹਨ। ਉਹ ਡਰ ਜਾਂਦੇ ਹਨ ਕਿ ਕਿਤੇ ਕੋਈ ਅਣਹੋਣੀ ਨਾ ਵਾਪਰ ਜਾਵੇ। ਸੋ ਅਜਿਹੇ ਮੌਕਿਆਂ ਤੇ ਪੁਜਾਰੀ ਵਰਗ ਵੱਲੋਂ ਜਾਰੀ ਫਰਮਾਨਾਂ ਨੂੰ ਹਰ ਹਾਲਤ 'ਚ ਪੂਰਾ ਕਰ ਦਿੱਤਾ ਜਾਂਦਾ ਹੈ ਤਾਂ ਜੋ ਸਬੰਧਤ ਪੂਜਾ ਪਾਠ ਮੁਕੰਮਲ ਹੋ ਸਕੇ।

ਹੁਣ ਸਵਾਲਾਂ ਦਾ ਸਵਾਲ ਇਹ ਹੈ ਕਿ ਪੂਰਾ ਜ਼ੋਰ-ਤਾਣ ਲਾ ਕੇ ਧਾਰਮਿਕ ਰਸਮਾਂ ਰਾਹੀਂ ਕੀਤੀਆਂ ਗਈਆਂ ਸ਼ਾਦੀਆਂ ਕੀ ਲਾਜ਼ਮੀ ਤੌਰ 'ਤੇ ਸਫਲ ਅਤੇ ਫਾਇਦੇਮੰਦ ਸਾਬਤ ਹੋਈਆਂ ਹਨ? ਜੀ ਨਹੀਂ ! ਅਜਿਹੀਆਂ ਸ਼ਾਦੀਆਂ ਨਾ ਹੀ ਸਮਾਜਿਕ ਪੱਧਰ ਤੇ ਕਾਮਯਾਬ ਹੋਈਆਂ ਹਨ ਅਤੇ ਨਾ ਹੀ ਕਾਨੂੰਨੀ ਕਾਰਵਾਈਆਂ ਦੌਰਾਨ। ਭਾਵ ਬਿਲਕੁਲ ਸਹੀ ਤਰੀਕੇ ਨਾਲ ਸਾਰੀਆਂ ਰਸਮਾਂ ਅਤੇ ਧਾਰਮਿਕ ਰਹੁ-ਰੀਤਾਂ ਰਾਹੀਂ ਕੀਤੀ ਜਾਣ ਵਾਲੀ ਸ਼ਾਦੀ ਦੇ ਜੋੜਿਆਂ ਨੂੰ ਵੀ ਉਨ੍ਹਾਂ ਹੀ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਨ੍ਹਾਂ ਨਾਲ ਦੂਸਰੇ ਲੋਕਾਂ ਦਾ ਵੀ ਸਾਹਮਣਾ ਹੁੰਦਾ ਹੈ। ਇਸ ਕਰਕੇ ਅਸੀਂ ਕਹਿ ਸਕਦੇ ਹਾਂ ਕਿ ਸਮਾਜਿਕ ਪੱਖ ਤੋਂ ਵੀ ਧਾਰਮਿਕ ਸ਼ਾਦੀਆਂ ਦਾ ਕੋਈ ਵਿਸ਼ੇਸ਼ ਲਾਭ ਨਹੀਂ ਹੋ ਸਕਿਆ। ਜਿੱਥੋਂ ਤੱਕ ਅਦਾਲਤੀ ਮਾਮਲਿਆਂ ਦਾ ਸਬੰਧ ਹੈ, ਜਦੋਂ ਧਰਮ ਦੇ ਆਧਾਰ ਤੇ ਕੀਤੀਆਂ ਗਈਆਂ ਸ਼ਾਦੀਆ ਨਾਲ ਸਬੰਧਤ ਲੋਕਾਂ ਦੇ ਪਰਿਵਾਰਕ ਝਗੜੇ ਅਦਾਲਤਾਂ 'ਚ ਪਹੁੰਚਦੇ ਹਨ ਤਾਂ ਬਹੁਤ ਵਾਰ ਇੱਕ ਧਿਰ ਵੱਲੋਂ ਪਤੀ-ਪਤਨੀ ਦੇ ਰਿਸ਼ਤੇ ਤੋਂ ਹੀ ਇਨਕਾਰ ਕਰ ਦਿੱਤਾ ਜਾਂਦਾ ਹੈ। ਜਿਵੇਂ ਕਿਸੇ ਪਤਨੀ ਨੇ ਕੇਸ ਕਰ ਦਿੱਤਾ ਕਿ ਉਸ ਦੇ ਪਤੀ ਨੇ ਉਸ ਨੂੰ ਬਿਨਾ ਕਿਸੇ ਕਾਰਣ ਘਰੋਂ ਕੱਢ ਦਿੱਤਾ ਹੈ ਇਸ ਕਰਕੇ ਉਸ ਨੂੰ ਉਸ ਦੇ ਪਤੀ ਤੋਂ 'ਖਰਚਾ ਗੁਜ਼ਾਰਾ' ਦਿਵਾਇਆ ਜਾਵੇ। ਤੇ ਜਦੋਂ ਉਸ ਦਾ ਪਤੀ ਅਦਾਲਤ 'ਚ ਪੇਸ਼ ਹੁੰਦਾ ਹੈ ਤਾਂ ਕਈ ਵਾਰ ਪਤੀ ਇਹ ਦਲੀਲ ਦੇ ਦਿੰਦਾ ਹੈ ਕਿ ਕੇਸ ਕਰਨ ਵਾਲੀ ਔਰਤ ਉਸ ਦੀ ਕਾਨੂੰਨਨ ਪਤਨੀ ਹੀ ਨਹੀਂ ਹੈ, ਇਸ ਕਰਕੇ ਉਹ ਕਿਸੇ ਪ੍ਰਕਾਰ ਦਾ ਖਰਚਾ ਗੁਜ਼ਾਰਾ ਲੈਣ ਦੀ ਹੱਕਦਾਰ ਨਹੀਂ ਹੈ। ਜੇਕਰ ਪਤਨੀ ਦਾ ਪਤੀ ਨਾਲ ਰਾਸ਼ਨ ਕਾਰਡ ਜਾਂ ਵੋਟਰ ਕਾਰਡ ਨਾ ਬਣਿਆ ਹੋਵੇ ਤਾਂ ਉਸ ਵਿਚਾਰੀ ਕੋਲ ਜ਼ੁਬਾਨੀ ਗਵਾਹੀਆਂ ਤੋਂ ਇਲਾਵਾ ਹੋਰ ਕੋਈ ਸਬੂਤ ਹੀ ਨਹੀਂ ਹੁੰਦਾ ਜਿਸ ਨਾਲ ਸ਼ਾਦੀ ਸਬੰਧਾਂ ਨੂੰ ਸੌਖਿਆਂ ਹੀ ਸਾਬਤ ਕੀਤਾਜਾ ਸਕਦਾ ਹੋਵੇ। ਅਜਿਹੇ ਹਾਲਾਤ 'ਚ ਔਰਤ ਲਈ ਬਹੁਤ ਮੁਸ਼ਕਲਾਂ ਖੜ੍ਹੀਆਂ ਹੋ ਜਾਂਦੀਆਂ ਹਨ। ਕਈ ਵਾਰ ਕੋਈ ਪਤਨੀ ਆਪਣੇ ਪਤੀ ਨਾਲ ਲੜ-ਝਗੜ ਕੇ ਆਪਣੇ ਪੇਕੇ ਘਰ ਚਲੀ ਜਾਂਦੀ ਹੈ ਤਾਂ ਉਸ ਦੇ ਪਤੀ ਵੱਲੋਂ ਅਦਾਲਤ 'ਚ ਕੇਸ ਕੀਤਾ ਜਾਂਦਾ ਹੈ ਕਿ ਉਸ ਦੀ ਤਨੀ ਨੂੰ ਹੁਕਮ ਕੀਤਾ ਜਾਵੇ ਕਿ ਉਹ ਘਰ ਆ ਕੇ ਉਸ ਦੀ ਬਤੌਰ ਪਤਨੀ ਰਹੇ। ਹੁਣ ਜੇਕਰ ਇੱਥੇ ਪਤਨੀ ਇਹ ਸਟੈਂਡ ਲੈ ਬੈਠੇ ਕਿ ਉਹ ਤਾਂ ਉਸ ਦੀ ਪਤਨੀ ਹੀ ਨਹੀਂ ਤਾਂ ਵਿਚਾਰਾ ਪਤੀ ਵੀ ਬੜੀ ਮੁਸ਼ਕਲ 'ਚ ਫਸ ਜਾਵੇਗਾ। ਅਜਿਹੀਆਂ ਸ਼ਾਦੀਆਂ ਦੇ ਮਾਮਲਿਆਂ 'ਚ ਜਾਇਜ਼ ਜਾਂ ਨਜਾਇਜ਼ ਔਲਾਦ ਦਾ ਫੈਸਲਾ ਕਰਨ 'ਚ ਅਤੇ ਵਿਰਾਸਤ ਦਾ ਨਿਪਟਾਰਾ ਕਰਨ 'ਚ ਕਾਫੀ ਦਿੱਕਤਾਂ ਪੇਸ਼ ਆਉਂਦੀਆਂ ਹਨ।

ਧਾਰਮਿਕ ਸ਼ਾਦੀਆਂ ਦਾ ਇੱਕ ਹੋਰ ਅਨੈਤਿਕ ਮੌਕਾਪ੍ਰਸਤ, ਅਧਰਮੀ, ਪੁੱਜ ਕੇ ਸਵਾਰਥੀ, ਗੈਰ-ਸਮਾਜੀ ਅਤੇ ਬਹੁਤ ਹਨ੍ਹੇਰਾ ਪੱਖ ਹੈ। ਸਾਡੇ ਲੋਕਾਂ 'ਚ ਬਾਹਰਲੇ ਦੇਸ਼ਾਂ ਖਾਸ ਕਰਕੇ ਵਿਕਸਤ ਹੋ ਚੁੱਕੇ ਪੱਛਮੀ ਦੇਸ਼ਾਂ 'ਚ ਜਾ ਕੇ ਜ਼ਿਆਦਾ ਨੋਟ ਕਮਾਉਣ ਦੀ ਹੋੜ ਲੱਗੀ ਹੋਈ ਹੈ। ਏਜੰਟਾਂ ਨੂੰ ਮੋਟੀਆਂ ਰਕਮਾਂ ਦੇ ਕੇ ਗੈਰ-ਕਾਨੂੰਨੀ ਤਰੀਕਿਆਂ ਨਾਲ ਜਾਂ ਅਖੌਤੀ ਧਰਮ ਪ੍ਰਚਾਰਕਾਂ ਦੇ ਜਥੇ ਦੇ ਸੰਗੀਆਂ ਦੇ ਭੇਸ 'ਚ ਫਟਾਫਟ ਬਾਹਰਲੇ ਦੇਸ਼ਾਂ 'ਚ ਜਾਣ ਤੋਂ ਇਲਾਵਾ ਸ਼ਾਦੀ ਦੇ ਆਧਾਰ ਤੇ ਵੀ 'ਫੌਰਨ' ਜਾਣ ਵਾਲਿਆਂ ਦੀ ਕੋਈ ਘਾਟ ਨਹੀਂ ਹੈ। ਸ਼ਾਦੀ, ਜਿਸ ਨੂੰ ਕਦੇ ਅਤਿ ਪਵਿੱਤਰ ਸਬੰਧ ਮੰਨਿਆ ਜਾਂਦਾ ਸੀ, ਅੱਜ ਬੇਲੋੜੀ ਰਸਮ ਬਣ ਕੇ ਰਹਿ ਗਈ ਹੈ। ਬਾਹਰ ਜਾਣ ਦੇ ਮਨਸੂਬੇ ਨੂੰ ਪੂਰਾ ਕਰਨ ਲਈ ਮਾਮੇ, ਮਾਸੀ, ਭੂਆ, ਚਾਚੇ, ਤਾਏ ਤੇ ਕਈ ਵਾਰ ਤੇ ਕਈ ਵਾਰ



ਸਕੇ ਭੈਣ ਭਾਈ ਨਾਲ ਬਕਾਇਦਾ ਤੌਰ ਤੇ ਸਾਰੀਆਂ ਰਸਮਾਂ ਨਾਲ ਸ਼ਾਦੀ ਕਰ ਕੇ, ਵਿਆਹ ਦੀਆਂ ਫੋਟੋਆਂ ਤੇ ਵੀਡੀਓ ਫਿਲਮਾਂ ਬਣਾ ਕੇ, ਪਤੀ-ਪਤਨੀ ਤੌਰ ਤੇ ਪਾਸਪੋਰਟ 'ਤੇ ਹੋਰ ਦਸਤਾਵੇਜ਼ ਤਿਆਰ ਕਰਕੇ, ਬਾਹਰਲੇ ਮੁਲਕ ਜਾ ਕੇ ਪਹਿਲਾਂ ਪੱਕੇ ਹੋਇਆ ਜਾਂਦਾ ਹੈ ਅਤੇ ਫਿਰ ਫਰਜ਼ੀ ਤਲਾਕ ਲੈ ਕੇ ਕਿਸੇ ਹੋਰ ਨਾਲ ਘਰ ਵਸਾਇਆ ਜਾਂਦਾ ਹੈ। ਜਦੋਂ ਭੈਣ ਭਾਈ ਦਾ ਰਿਸ਼ਤਾ ਹੋਵੇ ਤਾਂ ਉਹ ਆਪਸ ਵਿੱਚ ਵਿਆਹ ਕਿਵੇਂ ਕਰਵਾ ਸਕਦੇ ਹਨ। ਜੇ ਉਨ੍ਹਾਂ ਨੇ ਵਿਆਹ ਕਰਵਾ ਵੀ ਲਿਆ ਤਾਂ ਉਹ ਤਲਾਕ ਮਗਰੋਂ ਦੁਬਾਰਾ ਭੈਣ ਭਾਈ ਕਿਵੇਂ ਬਣ ਸਕਦੇ ਹਨ। ਜੇਕਰ ਅਜਿਹੇ ਲੋਕਾਂ ਤੋਂ ਅਜਿਹੀਆਂ ਸ਼ਾਦੀਆਂ ਬਾਰੇ ਸਪਸ਼ਟੀਕਰਨ ਮੰਗੀਏ ਤਾਂ ਇਹ ਬੜੇ ਢੀਠ ਤੇ ਬੇਸ਼ਰਮ ਜਿਹੇ ਹੋ ਕੇ ਕਹਿਣਗੇ ਕਿ ਇਹ ਤਾਂ ਜੀ 'ਪੇਪਰ ਮੈਰਿਜ' ਹੀ ਸੀ ਤਾਂ ਫਿਰ ਸਾਰੀਆਂ ਹੀ ਧਾਰਮਿਕ ਸ਼ਾਦੀਆਂ ਤਾਂ ਬੇਅਰਥ ਹੋ ਕੇ ਰਹਿ ਗਈਆਂ ਹਨ।

ਹੁਣ ਗੱਲ ਕਰੀਏ ਧਰਮ-ਰਹਿਤ ਸ਼ਾਦੀਆਂ ਦੀ, ਜਿਨ੍ਹਾਂ ਨੂੰ ਸਿਵਲ ਮੈਰਿਜ ਵੀ ਕਿਹਾ ਜਾਂਦਾ ਹੈ। ਸਾਡੇ ਸਮਾਜ 'ਚ ਉਹ ਲੋਕ ਵੀ ਬੜੀ ਵੱਡੀ ਗਿਣਤੀ 'ਚ ਰਹਿੰਦੇ ਹਨ ਜੋ ਕਿਸੇ ਕਿਸਮ ਦੇ ਧਾਰਮਿਕ ਅਸੂਲਾਂ ਨੂੰ ਨਹੀਂ ਮੰਨਦੇ। ਉਹ ਲੋਕ ਆਪਣੀ ਜ਼ਿੰਦਗੀ ਦਾ ਹਰ ਕੰਮ ਵਿਗਿਆਨਕ ਸੋਚ ਅਨੁਸਾਰ ਹੀ ਕਰਦੇ ਹਨ। ਅਜਿਹੇ ਲੋਕਾਂ ਨੂੰ ਵਿਆਹ ਸ਼ਾਦੀ ਦੇ ਮੌਕੇ ਤੇ ਕਈ ਵਾਰ ਉਦੋਂ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ ਜਦੋਂ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਤੇ ਹੋਰ ਰਿਸ਼ਤੇਦਾਰਾਂ ਵੱਲੋਂ ਸ਼ਾਦੀ ਦੀਆਂ ਧਾਰਮਿਕ ਰਸਮਾਂ ਪੂਰੀਆਂ ਕਰਨ ਲਈ ਇਹ ਕਹਿ ਕੇ ਮਜਬੂਰ ਕੀਤਾ ਜਾਦਾ ਹੈ ਇਨ੍ਹਾਂ ਰਸਮਾਂ ਤੋਂ ਬਿਨਾਂ ਤੁਹਾਡੀ ਸ਼ਾਦੀ ਨੂੰ ਲੋਕਾਂ ਵੱਲੋਂ ਮਾਨਤਾ ਨਹੀਂ ਮਿਲਣੀ। ਇਹ ਗੱਲ ਠੀਕ ਨਹੀਂ ਹੈ। ਅਸਲੀਅਤ ਤਾਂ ਹੋਰ ਹੈ, ਜੋ ਕਰੀਬ 53 ਸਾਲਾਂ ਤੋਂ ਸਾਡੇ ਲੋਕਾਂ ਤੱਕ ਪਹੁੰਚਾਈ-ਪਰਚਾਰੀ ਹੀ ਨਹੀਂ ਗਈ। ਸਾਡੇ ਦੇਸ਼ 'ਚ ਇੱਕ ਅਜਿਹਾ ਕਾਨੂੰਨ ਹੈ ਜਿਸ ਤਹਿਤ ਸ਼ਾਦੀ ਕਰਨ ਸਮੇਂ ਕਿਸੇ ਪ੍ਰਕਾਰ ਦੀ ਧਾਰਮਿਕ ਰਸਮ ਕਰਨ ਦੀ ਜਰੂਰਤ ਨਹੀਂ ਪੈਂਦੀ ਅਤੇ ਅਜਿਹੀ ਸ਼ਾਦੀ ਨੂੰ ਕਾਨੂੰਨ ਅਤੇ ਸਮਾਜ ਵੱਲੋਂ ਭਰਪੂਰ ਮਾਣਤਾ ਵੀ ਦਿੱਤੀ ਜਾਂਦੀ ਹੈ। ਉਹ ਕਾਨੂੰਨ ਹੈ - 'ਸਪੈਸ਼ਲ ਮੈਰਿਜ ਐਕਟ, 1954' ਭਾਵ 1954 ਵਿੱਚ ਬਣਿਆ ਵਿਆਹ ਬਾਰੇ ਵਿਸ਼ੇਸ਼ ਕਾਨੂੰਨ। ਇਹ ਕਾਨੂੰਨ 1955 ਵਿੱਚ ਬਕਾਇਦਾ ਲਾਗੂ ਵੀ ਹੋ ਚੁੱਕਾ ਹੈ। ਇਸ 'ਚ ਇਹ ਵਿਵਸਥਾ ਕੀਤੀ ਗਈ ਹੈ ਕਿ ਜਿਲ੍ਹੇ ਦੇ ਡਿਪਟੀ ਕਮਿਸ਼ਨਰ ਪਾਸ ਵਿਆਹ ਕਰਵਾਉਣ ਵਾਲਿਆਂ ਵੱਲੋਂ ਆਪਣੇ ਤਿੰਨ ਤਿੰਨ ਗਵਾਹ ਲੈ ਕੇ ਇੱਕ ਅਰਜ਼ੀ ਪੇਸ਼ ਕੀਤੀ ਜਾਂਦੀ ਹੈ ਕਿ ਅਸੀਂ ਦੋਵੇਂ ਬਾਲਗ ਹਾਂ, ਵਿਆਹ ਕਰਨ ਵਾਸਤੇ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹਾਂ, ਅਸੀਂ ਆਪਸ ਵਿੱਚ ਵਿਆਹ ਕਰਵਾਉਣਾ ਚਾਹੁੰਦੇ ਹਾਂ ਅਤੇ ਸਾਡਾ ਵਿਆਹ ਕੀਤਾ ਜਾਵੇ। ਡਿਪਟੀ ਕਮਿਸ਼ਨਰ ਅਜਿਹੀ ਅਰਜ਼ੀ ਤੇ ਗੌਰ ਕਰਕੇ ਬਿਨਾ ਕਿਸੇ ਧਾਰਮਿਕ ਰਸਮ ਤੋਂ ਹੀ ਕਾਰਵਾਈ ਸ਼ੁਰੂ ਕਰ ਦਿੰਦਾ ਹੈ। ਪਹਿਲਾਂ ਇੱਕ ਨੋਟਿਸ ਅਖਬਾਰਾਂ ਰਾਹੀਂ ਆਮ ਜਨਤਾ ਨੂੰ ਦਿੱਤਾ ਜਾਂਦਾ ਹੈ ਕਿ ਜੇਕਰ ਕਿਸੇ ਨੂੰ ਹੋਣ ਵਾਲੀ ਇਸ ਕਾਨੂੰਨੀ ਸ਼ਾਦੀ ਤੇ ਇਤਰਾਜ਼ ਹੈ ਤਾਂ ਉਹ 1 ਮਹੀਨੇ ਅੰਦਰ ਪੇਸ਼ ਕਰੇ! ਅਜਿਹਾ ਕੋਈ ਇਤਰਾਜ਼ ਜੇਕਰ ਕਦੀ ਪੇਸ਼ ਹੁੰਦਾ ਹੈ ਅਤੇ ਉਸ ਦੀ ਸੁਣਵਾਈ ਉਪਰੰਤ ਜੇਕਰ ਉਹ ਖਾਰਜ ਹੋ ਜਾਂਦਾ ਹੈ ਤਾਂ ਲਾੜਾ ਅਤੇ ਲਾੜੀ ਨੂੰ ਮੈਰਿਜ ਅਫਸਰ (ਡਿਪਟੀ ਕਮਿਸ਼ਨਰ) ਦੇ ਸਾਹਮਣੇ ਤਿੰਨ ਗਵਾਹਾਂ ਦੀ ਹਾਜ਼ਰੀ 'ਚ ਸਿਰਫ ਇਹ ਕਹਿਣਾ ਪੈਂਦਾ ਹੈ, "ਮੈਂ ਇਸ (ਨਾਮ ਜੀਵਨ ਸਾਥੀ) ਨੂੰ ਆਪਣਾ ਪਤੀ ਸਵੀਕਾਰ ਕਰਦੀ ਹਾਂ ਅਤੇ ਮੈਂ ਇਸ (ਨਾਮ ਜੀਵਨ ਸਾਥੀ) ਨੂੰ ਪਤਨੀ ਸਵੀਕਾਰ ਕਰਦਾ ਹਾਂ। " ਇਹ ਸ਼ਬਦ ਕਿਸੇ ਵੱਲੋਂ ਵੀ ਪਹਿਲਾਂ ਅਤੇ ਦੂਜੇ ਵੱਲੋਂ ਬਾਅਦ 'ਚ ਬੋਲੇ ਜਾ ਸਕਦੇ ਹਨ। ਕਿਸੇ ਸਿਹਰੇ, ਕਿਸੇ ਘੁੰਡ, ਕਿਸੇ ਵਿਸ਼ੇਸ਼ ਪੁਸ਼ਾਕ ਜਾਂ ਲਹਿੰਗਾ ਪਹਿਨਣ ਦੀ ਕੋਈ ਪਾਬੰਦੀ ਨਹੀਂ ਹੁੰਦੀ ਅਤੇ ਨਾ ਹੀ ਕੋਈ ਹਾਰ ਆਦਿ ਪਹਿਨਾਉਣ ਦੀ ਮਜਬੂਰੀ ਹੁੰਦੀ ਹੈ। ਸਾਰੀ ਕਾਰਵਾਈ ਨੂੰ ਲਿਖਤੀ ਰੂਪ ਦਿੱਤਾ ਜਾਂਦਾ ਹੈ। ਮੌਕੇ ਤੇ ਹਾਜਰ ਤਿੰਨੇ ਗਵਾਹਾਂ ਵੱਲੋਂ ਇਸ ਕਾਰਵਾਈ ਦੀ ਗਵਾਹੀ ਪਾਈ ਜਾਂਦੀ ਹੈ। ਇਸ ਉਪਰੰਤ ਮੈਰਿਜ ਅਫਸਰ ਵੱਲੋਂ ਉਸ ਜੋੜੇ ਨੂੰ ਮੈਰਿਜ ਸਰਟੀਫਿਕੇਟ ਜਾਰੀ ਕਰ ਦਿੱਤਾ ਜਾਂਦਾ ਹੈ ਜੋ ਸ਼ਾਦੀ ਦਾ ਏਨਾ ਪੱਕਾ ਸਬੂਤ ਹੈ ਕਿ ਇਸ ਨੂੰ ਕਿਸੇ ਵੀ ਤਰੀਕੇ ਨਾਲ ਝੁਠਲਾਇਆ ਨਹੀਂ ਜਾ ਸਕਦਾ। ਵਰਨਣਯੋਗ ਹੈ ਕਿ ਇਸ ਸਾਰੀ ਕਾਰਵਾਈ ਦੌਰਾਨ ਕੋਈ ਵੀ ਧਾਰਮਿਕ ਰਸਮ ਨਹੀਂ ਕੀਤੀ ਜਾਂਦੀ। ਕੋਈ ਅਦਾਲਤ ਜਾਂ ਦਫ਼ਤਰ ਅਜਿਹੇ ਮੈਰਿਜ ਸਰਟੀਫਿਕੇਟ ਨੂੰ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ। ਇਸ ਦੀ ਮਹੱਤਤਾ ਨੂੰ ਗੰਭੀਰਤਾ ਨਾਲ ਲੈਂਦਿਆਂ ਭਾਰਤ ਦੀ ਸੁਪਰੀਮ ਕੋਰਟ ਨੇ ਪਿਛਲੇ ਹਫ਼ਤੇ ਦੇਸ਼ ਦੇ ਸਮੁੱਚੇ ਰਾਜਾਂ ਨੂੰ ਹਦਾਇਤ ਕਰ ਦਿੱਤੀ ਹੈ ਕਿ ਅੱਗੇ ਤੋਂ ਹੋਣ ਵਾਲੀਆਂ ਸਾਰੀਆਂ ਸ਼ਾਦੀਆਂ ਦੀ ਬਕਾਇਦਾ ਰਜਿਸਟ੍ਰੇਸ਼ਨ ਕਰਵਾਈ ਜਾਇਆ ਕਰੇ। ਇਸ ਅਦਾਲਤੀ ਆਦੇਸ਼ ਨਾਲ ਇਸ ਕਾਨੂੰਨੀ ਧਰਮ ਰਹਿਤ ਸ਼ਾਦੀ ਨੂੰ ਹੋਰ ਵਧੇਰੇ ਬਲ ਮਿਲਿਆ ਹੈ।

---

## ਗੀਤ

*ਪ੍ਰਸ਼ੋਤਮ ਪੱਤੋ*

ਐਵੇਂ ਪੱਥਰਾਂ ਨੂੰ ਦੁੱਧ ਨਾ ਪਿਆਓ ਵੀਰਨੋ
ਵਿਹਲੜ ਸਾਧਾਂ ਦੇ ਢਿੱਡ ਨਾ ਵਧਾਓ ਵੀਰਨੋ
ਕੋਈ ਬਾਬਿਆਂ ਨੇ ਕਥਾ ਚੰਨ ਉਤੇ ਕਰਨੀ
ਕਿਸੇ ਦੇਵਤੇ ਨੇ ਪਿੰਡਾਂ ਤੇ ਨਾ ਵਰਖਾ ਕਰਨੀ
ਸੁਣ ਝੂਠੀਆਂ ਕਹਾਣੀਆਂ 'ਚ ਨਾ ਆਓ ਵੀਰਨੋ...
ਹੱਥੀਂ ਪੱਥਰਾਂ ਦੇ ਬੁੱਤਾਂ ਨੂੰ ਬਣਾ ਦਿੱਤਾ ਰੱਬ
ਆਪ ਆਦਮੀ ਹੀ ਬੁੱਤਾਂ ਕੋਲੋਂ ਡਰਦਾ ਹੈ ਵੱਧ
ਵਿਹਲੜਾਂ ਨੇ ਕਾਢ ਜਾਤ ਪਾਤ ਦੀ ਹੈ ਕੱਢੀ
ਜਾਂਦੇ ਧਰਮਾਂ ਦੇ ਨਾਂ ਇੱਕ-ਦੂਜੇ ਤਾਂਈਂ ਵੱਢੀ
ਨਾਲੇ ਸ਼ਾਂਤੀ ਦਾ ਦਿੰਦੇ ਹੋ ਸੁਝਾਓ ਵੀਰਨੋ
ਤਰਕਸ਼ੀਲਤਾ ਦਾ ਗਿਆਨ ਕੱਢੂ ਮਨ 'ਚੋਂ ਭੁਲੇਖਾ
ਕੋਈ ਅਗਲੇ ਜਨਮ ਦਾ ਨਹੀਂ ਦੇਣਾ ਪੈਣਾ ਲੇਖਾ
ਰਾਹੂ, ਕੇਤੂਆਂ ਤੋਂ ਐਵੇਂ ਨਾ ਘਬਰਾਓ ਵੀਰਨੋ....
ਵਿਹਲੜ ਸਾਧਾਂ ਦੇ ਢਿੱਡ ਨਾ ਵਧਾਓ ਵੀਰਨੋ
ਐਵੇਂ ਪੱਥਰਾਂ ਨੂੰ ਦੁੱਧ ਨਾ ਪਿਅਓ ਵੀਰਨੋ

---

* ਅਸੀਂ ਡੁੱਬਕੀ ਸਰੋਵਰਾਂ 'ਚ ਮਾਰੀ
ਤੇ ਸੋਚਾਂ ਨੂੰ ਗ੍ਰਹਿਣ ਲੱਗਿਆ
*ਸਿਆਸੀ ਸੰਗਲੀ ਲੀਡਰਾਂ ਪਾਲੀ
ਧਰਮਾਂ ਦੇ ਧੌਣ ਉੱਤੋਂ ਦੀ

*...ਜਗਸੀਰ ਜੀਦਾ*

# ਯਾਤਰਾ ਬਨਾਮ ਤੀਰਥ ਯਾਤਰਾ

ਸੁਖਦਰਸ਼ਨ ਨੱਤ

ਸਾਡੇ ਦੇਸ਼ ਦੇ ਵੱਖ-ਵੱਖ ਭਾਗਾਂ ਵਿੱਚ ਅਨੇਕਾਂ ਅਜਿਹੇ ਮਹੱਤਵਪੂਰਨ ਤੀਰਥ ਅਸਥਾਨ ਹਨ ਜਿੱਥੇ ਹਰ ਸਾਲ ਲੱਖਾਂ ਕਰੋੜਾਂ ਦੇਸ਼ ਵਾਸੀ ਆਪਣਾ ਕੀਮਤੀ ਸਮਾਂ ਤੇ ਪੈਸਾ ਖਰਚ ਕਰਕੇ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਨ ਤੇ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਦੀ ਤਮੰਨਾ ਲੈ ਕੇ ਪਹੁੰਚਦੇ ਹਨ। ਪੱਛਮੀ ਦੇਸ਼ਾਂ ਵਾਂਗ ਦੂਰ ਦੁਰਾਡੇ ਦੀਆਂ ਵੇਖਣ ਯੋਗ ਸੁੰਦਰ ਥਾਵਾਂ ਉੱਤੇ ਮਹਿਜ਼ ਟੂਰਿਸਟਾਂ ਵਾਂਗ ਜਾਣ ਦਾ ਰਿਵਾਜ ਸਾਡੇ ਦੇਸ਼ ਦੀ ਆਮ ਜਨਤਾ ਵਿੱਚ ਪੁਰਾਣੇ ਸਮਿਆਂ ਵਿੱਚ ਤਾਂ ਬਿਲਕੁਲ ਹੀ ਨਹੀਂ ਸੀ ਤੇ ਅੱਜ ਵੀ ਇਹ ਰੁਚੀ ਮੁਕਾਬਲਤਨ ਘੱਟ ਹੈ। ਸਾਡੇ ਲੋਕਾਂ ਵੱਲੋਂ ਜੋ ਯਾਤਰਾਵਾਂ ਕੀਤੀਆਂ ਜਾਂਦੀਆਂ ਸਨ ਉਹ ਜਾਂ ਤਾਂ ਵਪਾਰਕ ਤੇ ਕਾਰੋਬਾਰੀ ਮੰਤਵ ਲਈ ਹੁੰਦੀਆਂ ਸਨ ਤੇ ਜਾਂ ਫਿਰ ਧਾਰਮਿਕ ਭਾਵਨਾ ਤਹਿਤ। ਹੁਣ ਭਾਵੇਂ ਅਮੀਰ ਸ਼੍ਰੇਣੀ ਤੇ ਕੁਝ ਹੱਦ ਤੱਕ ਮੱਧ ਵਰਗੀ ਤਬਕੇ ਵੱਲੋਂ ਵੀ ਨਿਰੋਲ ਤਫ਼ਰੀਹ ਲਈ ਯਾਤਰਾਵਾਂ ਕੀਤੀਆਂ ਜਾਂਦੀਆਂ ਹਨ ਪਰ ਅਜੇ ਵੀ ਅਜਿਹੇ ਲੋਕਾਂ ਦੀ ਗਿਣਤੀ ਬਹੁਤ ਘੱਟ ਹੈ। ਇਸ ਦੇ ਬਹੁਤ ਸਾਰੇ ਕਾਰਣ ਹੋ ਸਕਦੇ ਹਨ ਪਰ ਕੁਝ ਕੁ ਕਾਰਣ ਉੱਘੜਵੇਂ ਰੂਪ ਵਿੱਚ ਸਾਡਾ ਧਿਆਨ ਖਿੱਚਦੇ ਹਨ ਜਿਵੇਂ ਸਾਡੇ ਦੇਸ਼ ਵਾਸੀਆਂ ਦੇ ਬਹੁਤ ਵੱਡੇ ਹਿੱਸੇ ਦਾ ਅੱਤ ਦੀ ਗਰੀਬੀ, ਮੰਦਹਾਲੀ, ਅਨਪੜ੍ਹਤਾ, ਅਗਿਆਨਤਾ ਤੇ ਅੰਧ ਵਿਸ਼ਵਾਸਾਂ ਵਿੱਚ ਬੁਰੀ ਤਰ੍ਹਾਂ ਜਕੜਿਆ ਹੋਣਾ ਜਿਸ ਕਰਕੇ ਪਹਿਲਾਂ ਤਾਂ ਉਹਨਾਂ ਨੂੰ ਆਪਣੀ ਰੋਜ਼ੀ ਰੋਟੀ ਕਮਾਉਣ ਤੋਂ ਹੀ ਵਿਹਲ ਨਹੀਂ ਮਿਲਦੀ ਫਿਰ ਵੀ ਜੇਕਰ 'ਖੁਸ਼ਕਿਸਮਤੀ' ਨਾਲ ਉਹ ਕੁਝ ਸਮਾਂ ਅਤੇ ਪੈਸਾ ਬਚਾ ਵੀ ਲੈਣ ਤਾਂ ਉਹ ਆਪਣੀ 'ਸੁੱਖ' ਪੂਰੀ ਕਰਨ ਜਾਂ ਦਰਸ਼ਨ ਕਰਕੇ ਜੀਵਨ ਸਫਲ ਕਰਨ ਤੇ ਆਪਣਾ ਅਗਲਾ ਜਨਮ ਸੰਵਾਰਨ ਲਈ ਕਿਸੇ ਨਾ ਕਿਸੇ ਧਾਰਮਿਕ ਸਥਾਨ ਵੱਲ ਹੀ ਕੂਚ ਕਰਦੇ ਹਨ। ਇਹ ਯਾਤਰਾਵਾਂ ਅਜਿਹੇ ਢੰਗ ਨਾਲ ਕੀਤੀਆਂ ਜਾਂਦੀਆਂ ਹਨ ਕਿ ਕਰਨ ਵਾਲੇ ਸਫ਼ਰ ਦੀ ਖ਼ੂਬਸੂਰਤੀ ਤੇ ਰਸਤੇ ਵਿਚਲੀਆਂ ਬਹੁਤ ਸਾਰੀਆਂ ਵੇਖਣ ਯੋਗ ਥਾਵਾਂ ਦਾ ਮੁਫ਼ਤ ਵਿੱਚ ਆਨੰਦ ਮਾਨਣ ਤੋਂ ਵੀ ਵਾਂਝੇ ਰਹਿ ਜਾਂਦੇ ਹਨ। ਜੇਕਰ ਤੁਸੀਂ ਮੇਲਿਆਂ ਵੇਲੇ ਤੂੜੀਆਂ ਹੋਈਆਂ ਬੱਸਾਂ ਜਾਂ ਟਰੱਕਾਂ ਵਿੱਚ ਦੋ ਛੱਤਾਂ ਬਣਾ ਕੇ ਕੱਟਿਆਂ ਵਾਂਗ ਲੱਦੇ ਹੋਏ ਤੀਰਥ ਯਾਤਰੀ ਵੇਖੇ ਹਨ, ਜਿਨ੍ਹਾਂ ਨੂੰ ਢੋਏ ਜਾਣ ਵਾਲੇ ਸਮਾਨ ਵਾਂਗ ਆਪਣੇ ਪਿੰਡ/ਸ਼ਹਿਰ ਤੋਂ ਸਿੱਧਾ ਤੀਰਥ ਅਸਥਾਨਾਂ ਤੱਕ ਤੇ ਫਿਰ ਉੱਥੋਂ ਨਾਨ ਸਟਾਪ ਵਾਪਸ ਘਰ ਪਹੁੰਚਾ ਦਿੱਤਾ ਜਾਂਦਾ ਹੈ ਤਾਂ ਤੁਸੀਂ ਖ਼ੁਦ-ਬ-ਖ਼ੁਦ ਮੇਰੀ ਉਪਰੋਕਤ ਗੱਲ ਵਿਚਲੀ ਸੱਚਾਈ ਨਾਲ ਸਹਿਮਤ ਹੋ ਜਾਵੋਗੇ। ਇਸ ਤੋਂ ਇਲਾਵਾ ਅਨਪੜ੍ਹਤਾ ਤੇ ਅਗਿਆਨਤਾ ਦੇ ਹਨੇਰੇ ਕਾਰਣ ਅਕਸਰ ਉਹਨਾਂ ਨੂੰ ਇਤਿਹਾਸਕ ਜਾਂ ਕਲਾਤਮਕ ਮਹੱਤਵ ਵਾਲੇ ਪ੍ਰਸਿੱਧ ਸਥਾਨਾਂ ਜਾਂ ਵਸਤੂਆਂ ਬਾਰੇ ਕੋਈ ਖਾਸ ਗਿਆਨ, ਉਤਸੁਕਤਾ ਜਾਂ ਲਗਾਓ ਵੀ ਨਹੀਂ ਹੁੰਦਾ।

ਉਂਜ ਮੁਕਾਬਲਤਨ ਵਧੇਰੇ ਘੁੰਮਣ ਫਿਰਨ ਵਾਲੀ ਸਾਡੀ ਮੱਧ ਵਰਗੀ ਪਿਛਲੀ ਪੀੜ੍ਹੀ ਵਿੱਚ ਵੀ ਨਾ ਕਿਸੇ ਇਤਿਹਾਸਕ ਜਾਂ ਕਲਾਤਮਕ ਵਸਤੂ ਨੂੰ ਵੇਖਣ ਅਤੇ ਮਾਨਣ ਨਾਲੋਂ ਉਸ ਦੀ ਪੂਜਾ ਕਰਨ ਦੀ ਪ੍ਰਵਿਰਤੀ ਵਧੇਰੇ ਭਾਰੂ ਹੈ। ਆਪਣਾ ਇਹੋ 'ਗੁਣ' ਉਹ ਅਗਲੀ ਪੀੜ੍ਹੀ ਨੂੰ ਵਿਰਾਸਤ ਵਜੋਂ ਸੌਂਪਣ ਦਾ ਪੂਰਾ ਯਤਨ ਕਰਦੀ ਹੈ ਭਾਵ ਜਿੱਥੇ ਵੀ ਕੋਈ ਵਿਲੱਖਣ, ਇਤਿਹਾਸਕ, ਕਲਾਤਮਕ ਜਾਂ ਰਹੱਸਮਈ ਚੀਜ਼ ਵੇਖੋ ਤਾਂ ਉਸ ਨੂੰ ਜਾਨਣ ਸਮਝਣ ਤੇ ਪਰਖ਼ਣ ਦਾ ਰਤਾ ਵੀ ਯਤਨ ਕਰੋ ਬਗ਼ੈਰ ਝੱਟ ਜੇਬ ਵਿੱਚੋਂ ਕੁਝ ਸਿੱਕੇ ਕੱਢ ਕੇ ਮੱਥਾ ਟੇਕੋ ਤੇ ਅਗਾਂਹ ਹੋਵੋ ਵਰਨਾ ਤੁਹਾਡੀ ਸ਼ਰਧਾ ਨੂੰ ਠੇਸ ਪਹੁੰਚੇਗੀ। ਜਵਾਨੀ ਦੀ ਉਮਰ ਵਿੱਚ ਮਨ ਅੰਦਰ ਦੂਰ ਦੁਰਾਡੇ ਘੁੰਮਣ ਫਿਰਨ ਅਤੇ ਹਰ ਨਵੀਂ ਥਾਂ/ਚੀਜ਼ ਬਾਰੇ ਜਾਨਣ ਤੇ ਵੇਖਣ ਦੀ ਪ੍ਰਬਲ ਇੱਛਾ ਹੁੰਦੀ ਹੈ ਪਰ ਪੁਰਾਣੀ ਪੀੜ੍ਹੀ ਨਿਰੋਲ ਘੁੰਮਣ ਫਿਰਨ ਦੇ ਮੰਤਵ ਨਾਲ ਯਾਤਰਾ ਕਰਨ ਦੀ ਜਲਦੀ ਕਿਤੇ ਇਜਾਜ਼ਤ ਨਹੀਂ ਦਿੰਦੀ, ਕਿਉਂਕਿ ਮਾਪੇ ਸੋਚਦੇ ਹਨ ਕਿ ਬੇਮਤਲਬ ਘੁੰਮਣ ਫਿਰਨ ਨਾਲ ਬੱਚੇ ਵਿਗੜ ਜਾਣਗੇ ਪਰ ਧਾਰਮਿਕ ਥਾਵਾਂ ਦੀ ਯਾਤਰਾ ਕਰਨ ਲਈ ਮੰਗ ਕਰਨ ਤੇ ਉਹ ਬਹੁਤਾ ਕਿੰਤੂ ਨਹੀਂ ਕਰਦੇ। ਅਜਿਹਾ ਕਰਨ ਲਈ ਸਮਾਜਿਕ ਪ੍ਰਵਾਨਗੀ ਵੀ ਹਾਸਲ ਹੈ ਤੇ ਨਾਲ ਹੀ ਮਾਪੇ ਇਹ ਸੋਚਦੇ ਹਨ ਕਿ ਅਜਿਹੀਆਂ ਥਾਵਾਂ ਤੇ ਜਾ ਕੇ ਬੱਚੇ ਕੋਈ ਚੰਗੀ ਗੱਲ ਹੀ ਗ੍ਰਹਿਣ ਕਰਨਗੇ। ਇਸੇ ਲਈ ਆਤਮ ਨਿਰਭਰ ਹੋਣ ਤੋਂ ਪਹਿਲਾਂ ਆਪਣੀ ਇਸ ਇੱਛਾ ਨੂੰ ਪੂਰਾ ਕਰਨ ਲਈ ਬਹੁਤ ਸਾਰੇ ਨੌਜਵਾਨ ਸੁਚੇਤ ਜਾਂ ਅਚੇਤ ਰੂਪ ਵਿੱਚ ਅਕਸਰ ਧਾਰਮਿਕ ਯਾਤਰਾ ਦੀ ਓਟ ਲੈਂਦੇ ਹਨ। ਇਸ ਦੇ ਨਾਂ ਤੇ ਉਨ੍ਹਾਂ ਨੂੰ ਘਰੋਂ ਜਾਣ ਦੀ ਇਜਾਜ਼ਤ ਸੁਖਾਲੀ ਮਿਲ ਜਾਂਦੀ ਹੈ ਪਰ ਪੂਰੀ ਤਰ੍ਹਾਂ ਜਾਗ੍ਰਿਤ ਤੇ ਚੇਤੰਨ ਨਾ ਹੋਣ ਦੀ ਸੂਰਤ ਵਿੱਚ ਇਹ ਧਾਰਮਿਕ ਯਾਤਰਾਵਾਂ ਨੌਜਵਾਨਾਂ ਦੇ ਮਾਨਸਿਕ ਵਿਕਾਸ ਨੂੰ ਗਲਤ ਦਿਸ਼ਾ ਵੱਲ ਮੋੜ ਦਿੰਦੀਆਂ ਹਨ ਕਿਉਂਕਿ ਜਦ ਉਹ ਅਨੇਕਾਂ 'ਪੜ੍ਹੇ ਲਿਖੇ' , ਸਿਆਣੇ-ਬਿਆਣੇ ਤੇ ਵਡੇਰੀ ਉਮਰ ਦੇ ਲੋਕਾਂ ਸਮੇਤ ਲੱਖਾਂ ਦੀ ਗਿਣਤੀ ਵਿੱਚ ਜਨਤਾ ਨੂੰ ਬਿਨਾ ਸੋਚੇ ਸਮਝੇ ਅੰਨ੍ਹੇਵਾਹ ਪੁਰਾਣੀਆਂ ਘਸੀਆਂ-ਪਿਟੀਆਂ ਤੇ ਤਰਕਹੀਣ ਰਵਾਇਤਾਂ ਤੇ ਫੁੱਲ ਚੜ੍ਹਾਉਂਦੇ ਤੇ ਨੱਕ ਰਗੜਦੇ ਵੇਖਦੇ ਹਾਂ ਤਾਂ ਉਹਨਾਂ ਦੇ ਮਨਾਂ ਤੇ ਅਚੇਤ ਰੂਪ 'ਚ ਇਹ ਖਿਆਲ ਘਰ ਕਰ ਜਾਂਦਾ ਹੈ ਕਿ ਜਿੱਥੇ ਐਨੀ ਵੱਡੀ ਗਿਣਤੀ ਵਿੱਚ ਲੋਕ ਆ ਕੇ ਸ਼ਰਧਾ ਪ੍ਰਗਟਾਅ ਰਹੇ ਹਨ, ਇਹ ਜਰੂਰ ਹੀ ਸੱਚੀਆਂ, ਪੂਜਣਯੋਗ ਤੇ ਮੰਨਣਯੋਗ ਥਾਵਾਂ ਹੋਣਗੀਆਂ। ਇਹ ਗੱਲ ਅਜਿਹੀਆਂ ਥਾਵਾਂ ਲਈ ਉਹਨਾਂ ਦੇ ਆਜ਼ਾਦ ਚਿੰਤਨ ਦਾ ਗਲਾ ਘੋਟ ਕੇ ਉਸ ਦੀ ਥਾਂ ਅੰਨ੍ਹੀ ਸ਼ਰਧਾ ਨੂੰ ਜਨਮ ਦਿੰਦੀ ਹੈ। ਇਸ ਤਰ੍ਹਾਂ ਉਹ ਅਛੋਪਲੇ ਜਿਹੇ ਹੀ ਪਿਛਾਂਹ ਖਿੱਚੂ ਰਵਾਇਤਾਂ ਤੇ ਅੰਧ ਵਿਸ਼ਵਾਸਾਂ ਦੀ ਜਕੜ ਵਿੱਚ ਆ ਜਾਂਦੇ ਹਨ। ਇਹ ਅੰਧ ਵਿਸ਼ਵਾਸ ਉਹਨਾਂ ਨੂੰ ਮਾਨਸਿਕ ਤੌਰ ਤੇ ਪਿਛਲੱਗ, ਅੰਤਰ ਮੁਖੀ ਤੇ ਨਿੱਜਵਾਦੀ ਬਣਾ ਦਿੰਦੇ ਹਨ। ਜਿਸ ਸਦਕਾ ਉਹ ਬਾਹਰ ਮੁਖੀ ਤੌਰ ਤੇ ਸਮਾਜ ਦੀ ਬੇਹਤਰੀ ਤੇ ਵਿਕਾਸ ਲਈ ਸੰਘਰਸ਼ ਕਰਨ ਦੀ ਥਾਂ ਆਪਣੀ ਨਿੱਜੀ ਮਹਿਮਾ ਤੇ 'ਕਿਸਮਤ' ਨੂੰ ਚਮਕਾਉਣ ਦੇ ਚੱਕਰਾਂ ਵਿੱਚ ਫਸ ਕੇ ਧਾਰਮਿਕ ਸਮਾਗਮਾਂ ਵਿੱਚ ਹੀ ਰੁੱਝੇ ਰਹਿੰਦੇ ਹਨ। ਇਹਨਾਂ ਤੋਂ ਬਿਨਾਂ ਆਮ ਜਨਤਾ ਦੇ ਧਾਰਮਿਕ



ਸਥਾਨਾਂ ਵੱਲ ਲਗਾਤਾਰ ਖਿੱਚੇ ਜਾਣ ਦਾ ਇੱਕ ਹੋਰ ਅਹਿਮ ਕਾਰਣ ਵੀ ਹੈ। ਉਹ ਇਹ ਕਿ ਇਹਨਾਂ ਸਥਾਨਾਂ ਬਾਰੇ ਉੱਥੋਂ ਦੇ ਸੰਸਥਾਪਕ ਪ੍ਰਬੰਧਕਾਂ, ਪੁਜਾਰੀਆਂ ਤੇ ਚੜ੍ਹਾਵੇ ਦੇ ਭਾਈਵਾਲਾਂ ਵੱਲੋਂ ਸੋਚੇ ਸਮਝੇ ਢੰਗ ਨਾਲ ਆਪੋ ਆਪਣੇ ਸਥਾਨ ਸਬੰਧੀ ਵੰਨ ਸੁਵੰਨੀਆਂ ਕਰਾਮਾਤੀ ਕਹਾਣੀਆਂ ਪ੍ਰਚੱਲਿਤ ਕਰਕੇ ਇਲੈੱਕਟ੍ਰਾਨਿਕ ਤੇ ਪ੍ਰਿੰਟ ਮੀਡੀਆ ਰਾਹੀਂ ਇਸ਼ਤਿਹਾਰ ਬਾਜੀ ਤੇ ਪਬਲੀਸਿਟੀ ਕੀਤੀ ਜਾਂਦੀ ਹੈ। ਹਰ ਧਾਰਮਿਕ ਸਥਾਨ ਚਰਚਿਤ ਜਾਂ ਪ੍ਰਸਿੱਧ ਹੋਣਸਾਰ ਉਸ ਨਾਲ ਜੁੜੇ ਲੋਕਾਂ ਵਿੱਚ ਇੱਕ ਦੁਕਾਨਦਾਰੀ ਜਾਂ ਵਪਾਰਕ ਸੰਸਥਾ ਵਿੱਚ ਬਦਲ ਜਾਂਦਾ ਹੈ। ਉਸ ਦੇ ਪ੍ਰਬੰਧਕ ਜਾਂ ਮਾਲਕ ਉਸ ਤੋਂ ਵੱਧ ਤੋਂ ਵੱਧ ਮੁਨਾਫ਼ਾ ਖ਼ੱਟਣ ਦੀ ਕੋਸ਼ਿਸ਼ ਵਿੱਚ ਹੁੰਦੇ ਹਨ। ਇਸ ਮੰਤਵ ਦੀ ਪੂਰਤੀ ਲਈ ਉਹਨਾਂ ਨੂੰ ਵੀ ਵਪਾਰ ਦੇ ਦੂਜੇ ਖੇਤਰਾਂ ਵਾਂਗ ਹੋਰਨਾਂ ਧਾਰਮਿਕ ਸਥਾਨਾਂ ਭਾਵ ਆਪਣੇ ਵਪਾਰਕ ਪ੍ਰਤੀ ਦਵੰਦੀਆਂ ਨਾਲ ਮੁਕਾਬਲੇ ਬਾਜੀ ਵਿੱਚ ਪੈਣਾ ਪੈਂਦਾ ਹੈ। ਹਰ ਇੱਕ ਦੀ ਖੁੱਲ੍ਹੇ ਜਾਂ ਲੁਕਵੇਂ ਰੂਪ ਵਿੱਚ ਇਹ ਕੋਸ਼ਿਸ਼ ਹੁੰਦੀ ਹੈ ਕਿ ਉਸ ਦੇ ਸਥਾਨ ਉੱਪਰ ਹੋਰਨਾਂ ਧਾਰਮਿਕ ਥਾਵਾਂ ਨਾਲੋਂ ਵੱਧ ਇਕੱਠ ਹੋਵੇ। ਇਸ ਲਈ ਹੋਟਲਾਂ, ਰੈਸਟੋਰੈਂਟਾਂ ਵਾਂਗ ਉਹ ਵੀ ਆਪਣੇ ਗਾਹਕਾਂ ਨੂੰ ਖਿੱਚਣ ਲਈ ਕਰਾਮਾਤਾਂ ਤੇ ਚਮਤਕਾਰਾਂ ਦੀਆਂ ਅਨੇਕਾਂ ਕਹਾਣੀਆਂ ਦਾ ਕੂੜ ਪ੍ਰਚਾਰ ਕਰਦੇ ਹਨ। ਇਸੇ ਮੰਤਵ ਦੀ ਪੂਰਤੀ ਲਈ ਆਪਣੇ ਧਾਰਮਿਕ ਸਥਾਨ ਨਾਲ ਸਬੰਧਤ ਤੋੜੀਆਂ-ਮੋੜੀਆਂ ਮਿਥਿਹਾਸਕ ਕਥਾਵਾਂ ਦਾ ਪ੍ਰਚਾਰ ਕਰਦੇ ਹਨ ਤੇ ਪੈਂਫਲਿਟ ਛਪਵਾ ਕੇ ਵੰਡਦੇ ਹਨ। ਕਿਸੇ ਸਥਾਨ ਦੀਆਂ ਕੁਝ ਭੂਗੋਲਿਕ ਖਾਸੀਅਤਾਂ ਜਿਵੇਂ ਜਵਾਲਾ ਮੁਖ਼ੀ ਦੀਆਂ ਲਾਟਾਂ ਤੇ ਮਨੀ ਕਰਨ ਦੇ ਗਰਮ ਪਾਣੀ ਦੇ ਚਸ਼ਮੇ ਦੀ ਆੜ ਵਿੱਚ ਸ਼ਰਧਾਲੂਆਂ ਨੂੰ ਵਿਸ਼ੇਸ਼ ਤੌਰ ਤੇ 'ਚਮਤਕਾਰ' ਵੇਖਣ ਲਈ ਭਰਮਾਇਆ ਜਾਂਦਾ ਹੈ। ਇਸ ਤੋਂ ਇਲਾਵਾ ਵੱਡੇ ਵੱਡੇ ਮੇਲਿਆਂ, ਲੰਗਰ ਭੰਡਾਰਿਆਂ ਤੇ ਹੋਰ ਅਜਿਹੇ ਸਮਾਗਮਾਂ ਦਾ ਪ੍ਰਬੰਧ ਕਰਕੇ ਸ਼ਰਧਾਲੂਆਂ ਨੂੰ ਆਪਣੇ ਵੱਲ ਖਿੱਚਿਆ ਜਾਂਦਾ ਹੈ। ਇਸ ਸਭ ਕਾਸੇ ਦਾ ਮਿਲਿਆ ਜੁਲਿਆ ਨਤੀਜਾ ਇਹ ਹੈ ਕਿ ਜਦੋਂ ਕਦੇ ਵੀ ਮੌਕਾ ਮਿਲੇ ਤਾਂ ਸਾਡੀ ਆਮ ਜਨਤਾ ਕਿਸੇ ਨਾ ਕਿਸੇ ਧਾਰਮਿਕ ਸਥਾਨ ਦੀ ਯਾਤਰਾ ਦੇ ਬਹਾਨੇ ਹੀ ਘਰੋਂ ਨਿਕਲਦੀ ਹੈ। ਜੇਕਰ ਅਸੀਂ ਚਾਹੁੰਦੇ ਹਾਂ ਕਿ ਸਾਡੀ ਜਨਤਾ ਪ੍ਰਗਤੀਸ਼ੀਲ, ਅਗਾਂਹਵਧੂ ਤੇ ਵਿਗਿਆਨਕ ਵਿਚਾਰਾਂ ਦੀ ਹਾਮੀ ਬਣੇ ਤਾਂ ਲਾਜ਼ਮੀ ਹੀ ਸਾਨੂੰ ਉਸ ਦੇ ਦਿਮਾਗ ਤੇ ਮਾਨਸਿਕਤਾ ਵਿੱਚੋਂ ਧਾਰਮਿਕ ਅੰਧ ਵਿਸ਼ਵਾਸਾਂ ਤੇ ਵੇਲੇ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਨੂੰ ਸਾਫ਼ ਕਰਨਾ ਪਵੇਗਾ ਪਰ ਅਜਿਹਾ ਕਰਨ ਲਈ ਸਾਡਾ ਵਾਹ ਜਨਤਾ ਦੇ ਖ਼ੂਨ ਵਿੱਚ ਡੂੰਘੀਆਂ ਰਚੀਆਂ ਹੋਈਆਂ ਅਨੇਕਾਂ ਅਜਿਹੀਆਂ ਇਤਿਹਾਸਕ-ਮਿਥਿਹਾਸਕ ਸਾਖ਼ੀਆਂ ਤੇ ਕਥਾਵਾਂ ਨਾਲ ਪਵੇਗਾ ਜੋ ਆਪਣੇ ਮੂਲ-ਭਾਵ ਅਤੇ ਪ੍ਰਸੰਗ ਨਾਲੋਂ ਤੋੜ-ਮਰੋੜ ਕੇ ਵਿਸ਼ੇਸ਼ ਸਵਾਰਥਾਂ ਦੀ ਪੂਰਤੀ ਲਈ ਲੰਮੇ ਸਮੇਂ ਤੋਂ ਪ੍ਰਚੱਲਿਤ ਕੀਤੀਆਂ ਹੋਈਆਂ ਹਨ। ਇਵੇਂ ਹੀ ਧਾਰਮਿਕ ਸਥਾਨਾਂ ਤੇ ਧਾਰਮਿਕ ਗ੍ਰੰਥਾਂ/ਮੂਰਤੀਆਂ ਨਾਲ ਜੋੜੇ ਗਏ ਚਮਤਕਾਰਾਂ ਦਾ ਮਸਲਾ ਹੈ।

ਅਗਰ ਅਸੀਂ ਖ਼ੁਦ ਇਹਨਾਂ ਸਥਾਨਾਂ ਤੇ ਨਾਲ ਜੁੜੀਆਂ ਕਥਾਵਾਂ ਸਬੰਧੀ ਹਕੀਕਤ ਵਿੱਚ ਵਿਸਥਾਰ ਸਹਿਤ ਜਾਂਚ ਪੜਤਾਲ ਤੋਂ ਜਾਣਕਾਰੀ ਹਾਸਲ ਨਾ ਕੀਤੀ ਹੋਵੇ ਤਾਂ ਅਸੀਂ ਅਜਿਹਾ ਕੁਝ ਅੱਖੀਂ ਵੇਖਣ ਵਾਲੇ ਆਮ ਲੋਕਾਂ ਨੂੰ ਇਹਨਾਂ ਚਮਤਕਾਰਾਂ ਤੇ ਕਥਾਵਾਂ ਬਾਰੇ ਪੂਰੇ ਆਤਮ ਵਿਸ਼ਵਾਸ ਤੇ ਸਮਝ ਆਉਣ ਵਾਲੇ ਢੰਗ ਨਾਲ ਪੂਰਨ ਰੂਪ ਵਿੱਚ ਸਪਸ਼ਟ ਨਹੀਂ ਕਰ ਸਕਾਂਗੇ। ਹਾਂ, ਵੱਡੇ-ਵੱਡੇ ਵਿਗਿਆਨਕ ਤਰਕਾਂ ਤੇ ਆਪਣੀ ਗੱਲਬਾਤ/ਬਹਿਸ ਦੀ ਕਲਾ ਸਦਕਾ ਸੰਭਵ ਹੈ ਕਿ ਅਸੀਂ ਉਹਨਾਂ ਦੇ ਅੰਧ ਵਿਸ਼ਵਾਸੀ ਵਿਚਾਰਾਂ ਨੂੰ ਰੱਦ ਕਰਕੇ ਚੁੱਪ ਕਰਵਾ ਦੇਈਏ। ਇਸ ਲਈ ਜਿੱਥੋਂ ਤੱਕ ਸੰਭਵ ਹੋਵੇ, ਸਾਨੂੰ ਆਪਣਾ ਅਨੁਭਵ ਵਿਸ਼ਾਲ ਕਰਨ ਦੀ ਲੋੜ ਹੈ। ਇਹਨਾਂ ਥਾਵਾਂ ਦੀ ਵਿਗਿਆਨਕ ਮਹੱਤਤਾ ਤੇ ਹਕੀਕਤ ਬਾਰੇ ਵੀ ਜਾਣਕਾਰੀ ਜਰੂਰੀ ਹੈ।

**ਲਾਈਫ਼ ਮੈਂਬਰਸ਼ਿੱਪ:**

1108 ਹਰਦੇਵ ਸਿੰਘ ਗਰੇਵਾਲ, ਕੋਲਕਾਤਾ
1109. ਚੂਲਿਅਣ ਬਣਸੀ, ਹਿਸਾਰ (ਹਿੰਦੀ)
1110. ਅਵਤਾਰ ਸਿੰਘ ਲੁਧਿਆਣਾ
1111. ਪਬਲਿਕ ਲਆਇਬਰੇਰੀ, ਬਠਿੰਡਾ
1112. ਨਿਰਪਾਲ ਸਿੰਘ, ਬਠਿੰਡਾ
1113. ਗੁਰਪ੍ਰੀਤ ਸਿੰਘ, ਮੋਗਾ
1114. ਮਿਸ ਆਰਤੀ ਸਣੀ, ਹੁਸ਼ਿਆਰਪੁਰ
1115. ਪ੍ਰੇਮ ਸਿੰਘ ਮਸਤਾਨਾ, ਸ਼ੇਖਾ
1116. ਪ੍ਰਸ਼ੋਤਮ ਬੱਲੀ, ਸ਼ੇਖਾ
1117. ਮੁਕੰਦ ਸਿੰਘ, ਸ਼ੇਖਾ
1118. ਰਣਧੀਰ ਸਿੰਘ ਸੱਗੂ, ਸ਼ੇਖਾ
1119. ਸੂਬੇਦਾਰ ਨਿਰੰਜਨ ਸਿੰਘ, ਸ਼ੇਖਾ
1120. ਬਿੱਕਰ ਸਿੰਘ ਪੀ.ਟੀ., ਸ਼ੇਖਾ
1121. ਸੁਖਪਾਲ ਸਿੰਘ ਰਜੱਸਲ, ਸ਼ੇਖਾ
1122. ਭਗਵਾਨ ਸਿੰਘ ਸੈਕਟਰੀ, ਸ਼ੇਖਾ
1123. ਸੇਵਕ ਸਿੰਘ, ਸ਼ੇਖਾ
1124. ਡਿਪਟੀ ਸਿੰਘ ਮੈਨੇਜਰ, ਨਵਾਂ ਨੱਥੇ ਵਾਲਾ

**ਮੈਗਜ਼ੀਨ ਸਹਾਇਤਾ:**

1. ਮਾਸਟਰ ਰੇਸ਼ਮ ਲਾਲ, ਪਿੰਡ ਸੇਂਖਾ ਮਯਾਰਾ
(ਆਪਣੇ ਪਿਤਾ ਸ੍ਰੀ ਕਰਮ ਚੰਦ ਜੀ ਦੇ ਸ਼ੋਕ ਸਮਾਗਮ 'ਤੇ) 200
2. ਗੁਰਾਂਦਿੱਤਾ ਸਿੰਘ ਭਾਗਸਰ ਪ੍ਰਧਾਨ (ਭਾਕਿਯੂ ਏਕਤਾ)
(ਪਿਤਾ ਗੁਰਨਾਮ ਸਿੰਘ ਢਿੱਲੋਂ ਦੇ ਸ਼ੋਕ ਸਮਾਗਮ 'ਤੇ) 200

**ਸੁਸਾਇਟੀ ਸਹਾਇਤਾ:**

1. ਪਰਮਜੀਤ ਸਿੰਘ ਖਿਲਚੀਆਂ
(ਆਪਣੇ ਪੁੱਤਰ ਅਮਰਿੰਦਰਜੀਤ ਦੇ ਵਿਆਹ ਦੀ ਖੁਸ਼ੀ 'ਚ) 1000
2. ਮੇਲਾ ਕਮੇਟੀ, ਪਿੰਡ ਨੰਗਾਲ, ਤਹਿ:ਸੁਨਾਮ
(ਮੇਲੇ ਦੇ ਮੌਕੇ 'ਤੇ) 200
3. ਸ੍ਰ.ਸੁਰਜਨ ਸਿੰਘ ਲੈਕਚਰਾਰ, ਰੂਪਨਗਰ (ਸੇਵਾ-ਮੁਕਤੀ 'ਤੇ) 500
4. ਗੁਰਪ੍ਰੀਤ ਸਿੰਘ, ਗੋਨਿਆਣਾ ਮੰਡੀ
(ਆਪਣੇ ਪਿਤਾ ਮਾਸਟਰ ਬਿੱਕਰ ਸਿੰਘ ਦੀ ਯਾਦ ਵਿੱਚ) 500

**ਬਰਗਾੜੀ ਮਨੋਰੋਗ ਕੇਂਦਰ ਲਈ ਸਹਾਇਤਾ**

ਹਰਬੰਸ ਕੌਰ ਪਤਨੀ ਬਲਵੰਤ ਸਿੰਘ, ਆਦਰਸ਼ ਨਗਰ, ਬਠਿੰਡਾ
(ਆਪਣੇ ਪਿਤਾ ਸਰਦਾਰ ਸੁਖਦੇਵ ਸਿੰਘ ਦੀ ਯਾਦ ਵਿੱਚ) 1000

# ਜੈਨੇਟਿਕਸ ਦੇ ਰਹੱਸ

ਡਾ.ਕੁਲਦੀਪ ਸਿੰਘ ਧੀਰ

ਕਾਦਰ ਦੀ ਕੁਦਰਤ ਤੇ ਉਸ ਦਾ ਸਿਰਜਿਆ ਬ੍ਰਹਿਮੰਡ ਕਿਸੇ ਵੀ ਪੱਖੋਂ ਇੱਕ ਤੋਂ ਇੱਕ ਅਨੋਖੇ ਰਹੱਸ ਨੂੰ ਲਈ ਬੈਠਾ ਹੈ। ਭੌਤਿਕ ਸੰਸਾਰ ਰਹੱਸ ਭਰਪੂਰ ਹੈ ਤਾਂ ਇਸ ਵਿਚਲਾ ਜੀਵ ਵੀ ਘੱਟ ਰਹੱਸਪੂਰਨ ਨਹੀਂ। ਇਨਸਾਨ ਸੰਸਾਰ ਦੀ ਹਰ ਸ਼ੈਅ ਮੂਲ ਰੂਪ ਵਿੱਚ ਕੁਝ ਗਿਣਤੀ ਦੇ ਤੱਤਾਂ ਦੀ ਬਣੀ ਹੋਈ ਹੈ ਅਤੇ ਹਰ ਤੱਤ ਅੱਗੋਂ ਪ੍ਰਮਾਣੂਆਂ ਜਾਂ ਐਟਮਾਂ ਦਾ ਬਣਿਆ ਹੋਇਆ ਹੈ। ਇਹ ਪ੍ਰਮਾਣੂ ਦਿਸਦੇ ਹੀ ਨਹੀਂ। ਇਹ ਅਣਦਿਸਦੇ ਪ੍ਰਮਾਣੂ ਅੱਗੋਂ ਪ੍ਰੋਟਾਨਾਂ, ਇਲੈੱਕਟ੍ਰਾਨਾਂ ਅਤੇ ਨਿਊਟ੍ਰਾਨਾਂ ਦੇ ਬਣੇ ਹੋਏ ਹਨ। ਅੱਗੋਂ ਇਹ ਕੁਆਰਕਾਂ ਦੇ ਬਣੇ ਹੋਏ ਹਨ। ਕਾਗਜ਼ 'ਤੇ ਪੈੱਨ ਨਾਲ ਲਾਈ ਇੱਕ ਬਿੰਦੀ ਵਿੱਚ ਹੀ ਲੱਖਾਂ ਕਰੋੜਾਂ ਕਣ ਵਾਹੋ ਦਾਹੀ ਭੱਜੇ ਫਿਰਦੇ ਹਨ। ਮਨੁੱਖ਼ ਦਾ ਵੀ ਇਹੀ ਹਾਲ ਹੈ। ਮਨੁੱਖੀ.ਸਰੀਰ ਦਸ ਸੰਖ ਦੇ ਕਰੀਬ ਸੈੱਲਾਂ ਦਾ ਬਣਿਆ ਹੋਇਆ ਹੈ। ਸੰਖ ਦੀ ਗਿਣਤੀ ਤਾਂ ਛੋਟੇ ਹੁੰਦਿਆਂ ਪੜ੍ਹੀ ਸੀ। ਲੱਖ, ਦਸ ਲੱਖ, ਕਰੋੜ, ਦਸ ਕਰੋੜ, ਅਰਬ, ਦਸ ਅਰਬ,ਸੰਖ, ਦਸ ਸੰਖ। ਮੇਰੇ ਲਈ ਗਿਣਤੀ ਇੱਥੇ ਮੁੱਕ ਜਾਦੀ ਸੀ। ਕਮਾਲ ਨਹੀਂ ਕਿ ਮਨੁੱਖੀ ਸਰੀਰ ਵਿੱਚ ਏਨੇ ਸੈੱਲ ਹਨ। ਹਰ ਸੈੱਲ ਵਿੱਚ ਨਿਊਕਲੀਅਸ ਦੇ ਨਾਲ ਨਾਲ ਅਨੇਕਾਂ ਨਿੱਕੇ ਵੱਡੇ ਹਿੱਸੇ ਹਨ। ਹਰ ਕਿਸੇ ਦਾ ਆਪਣਾ ਪਾਵਰ ਹਾਊਸ, ਆਪਣਾ ਸੰਚਾਰ ਪ੍ਰਬੰਧ, ਆਪੋ-ਆਪਣੀ ਜ਼ਿੰਮੇਵਾਰੀ। ਹਰ ਸੈੱਲ ਵਿੱਚ ਪੰਜ ਹਜ਼ਾਰ ਦੇ ਕਰੀਬ ਰਸਾਇਣਕ ਯੋਗਿਕ। ਕਿਸ ਨੇ ਵੇਖਿਆ ਹੈ ਕਿ ਇਹ ਰਹੱਸਮਈ ਅਦਿ ਜਗਤ। ਆਓ ਇਸ ਅਦਿੱਖ ਜਗਤ ਦੀਆਂ ਕੁਝ ਝਲਕਾਂ ਵੇਖੀਏ :

ਮਨੁੱਖ਼ ਹੋਵੇ ਜਾਂ ਪਸ਼ੂ-ਪੰਛੀ, ਨਰ ਹੋਵੇ ਜਾਂ ਮਾਦਾ, ਪੌਦਾ ਹੋਵੇ ਅਤੇ ਭਾਵੇਂ ਜੀਵ, ਹਰ ਕੋਈ ਸੈੱਲਾਂ ਦਾ ਬਣਿਆ ਹੈ। ਸਭ ਦੀ ਜਾਨ ਅਤੇ ਜੀਣ-ਮਰਨ ਦੇ ਆਪਣੇ ਰਹੱਸ ਹਨ। ਬੰਦਾ ਬੂਟਿਆਂ 'ਤੇ ਤਜਰਬੇ ਕਰਦਾ ਕਰਦਾ ਜਾਨਵਰਾਂ ਦੇ ਰਹੱਸ ਸਮਝਣ ਲੱਗਾ ਤੇ ਜਾਨਵਰਾਂ ਤੋਂ ਅਗਾਂਹ ਆਪਣੇ ਹੀ ਅੰਦਰ ਦੇ ਅਦ੍ਰਿਸ਼ ਸੰਸਾਰ ਦੀ ਫੋਲਾ-ਫਾਲੀ ਕਰਨ ਲੱਗਾ। ਬੱਸ, ਉਸ ਨੇ ਵੇਖ ਲਿਆ ਹੈ ਕਿ ਹਰ ਜੀਵਨ ਨਰ ਮਾਦਾ ਦੇ ਕ੍ਰੋਮੋਸੋਮ ਜੋੜੇ ਹਨ। ਮਨੁੱਖ਼ ਵਿੱਚ ਕੋਈ ਵੀ ਸੈੱਲ ਹੋਵੇ, ਉਸ ਵਿੱਚ ਕ੍ਰੋਮੋਸੋਮਾ ਦੇ ਤੇਈ ਜੋੜੇ ਹੁੰਦੇ ਹਨ। ਇਨ੍ਹਾਂ ਜੋੜਿਆਂ ਦਾ ਮੁੱਢ ਮਨੁੱਖ਼ ਦੇ ਜਨਮ ਸਮੇਂ ਹੀ ਬੱਝ ਜਾਂਦਾ ਹੈ। ਇੱਕ ਕ੍ਰੋਮੋਸੋਮ ਮਾਤਾ ਤੋਂ ਪ੍ਰਾਪਤ ਹੁੰਦਾ ਹੈ ਤੇ ਦੂਜਾ ਪਿਤਾ ਤੋਂ। ਇਨ੍ਹਾਂ ਤੇਈ ਜੋੜਿਆਂ ਵਿੱਚੋਂ ਇੱਕ ਕ੍ਰੋਮੋਸੋਮ ਜੋੜਾ ਇਸ ਗੱਲ ਨੂੰ ਨਿਸਚਿਤ ਕਰਦਾ ਹੈ ਕਿ ਜਨਮ ਲੈਣ ਵਾਲਾ ਜੀਵ ਨਰ ਹੋਵੇਗਾ ਕਿ ਮਾਦਾ। ਲੜਕਾ ਹੋਵੇਗਾ ਕਿ ਲੜਕੀ। ਇਸ ਕ੍ਰੋਮੋਸੋਮ ਜੋੜੇ ਨੂੰ ਸੈਕਸ ਕ੍ਰੋਮੋਸੋਮ ਆਖਦੇ ਹਨ। ਇਸਤਰੀ ਵਿੱਚ ਇਸ ਜੋੜੇ ਨੂੰ ਐਕਸ-ਐਕਸ ਦਾ ਸੰਕੇਤਕ ਨਾਂ ਦਿੱਤਾ ਗਿਆ ਹੈ। ਮਰਦ ਦੇ ਸੈਕਸ ਕ੍ਰੋਮੋਸੋਮ ਨੂੰ ਐਕਸ-ਵਾਈ ਆਖਦੇ ਹਨ। ਪਰਸਪਰ ਸੰਜੋਗ ਸਮੇਂ ਜੇ ਨਵੇਂ ਉਪਜੇ ਕ੍ਰੋਮੋਸੋਮ ਵਿੱਚ ਦੋ ਐਕਸ ਹੀ ਇਕੱਠੇ ਹੋ ਜਾਣ ਭਾਵ ਪਿਤਾ ਵੱਲੋਂ ਵੀ ਐਕਸ ਕਰੋਮੋਜ਼ੋਮ ਹੀ ਪ੍ਰਾਪਤ ਹੋਏ ਤੇ ਮਾਤਾ ਵੱਲੋਂ ਵੀ ਐਕਸ ਕ੍ਰੋਮੋਸੋਮ ਮਿਲੇ ਤਾਂ ਨਵਜਾਤ ਜੀਵਨ ਨਰ ਹੋਵੇਗਾ। ਜੇ ਪਿਤਾ ਵੱਲੋਂ ਵਾਈ ਕ੍ਰੋਮੋਸੋਮ ਮਿਲੇ ਤੇ ਮਾਤਾ ਵੱਲੋਂ ਐਕਸ ਤਾਂ ਸੰਤਾਨ ਮਾਦਾ ਹੋਵੇਗੀ।

ਚੇਤੇ ਰਹੇ ਕਿ ਕੁਦਰਤ ਦੇ ਇਸ ਕਾਨੂੰਨ ਵਿੱਚ ਮਾਤਾ ਨੇ ਤਾਂ ਕੇਵਲ ਐਕਸ ਕ੍ਰੋਮੋਸੋਮ ਹੀ ਹਰ ਹਾਲਤ ਵਿੱਚ ਦੇਣਾ ਹੈ। ਇਹ ਤਾਂ ਮਰਦ ਦੇ ਯੋਗਦਾਨ 'ਤੇ ਨਿਰਭਰ ਹੈ ਕਿ ਉਹ ਐਕਸ ਕ੍ਰੋਮੋਸੋਮ ਦਿੰਦਾ ਹੈ ਕਿ ਵਾਈ। ਇਸ ਲਈ ਸਪੱਸ਼ਟ ਹੈ ਕਿ ਸੰਤਾਨ ਉਤਪਤੀ ਸਮੇਂ ਲੜਕੇ ਜਾਂ ਲੜਕੀ ਦੇ ਜਨਮ ਦੀ ਜ਼ਿੰਮੇਵਾਰੀ ਸਾਰੀ ਦੀ ਸਾਰਾ ਪਿਤਾ 'ਤੇ ਹੀ ਆਉਂਦੀ ਹੈ। ਮਾਤਾ 'ਤੇ ਬਿਲਕੁਲ ਨਹੀਂ। ਅਦ੍ਰਿਸ਼ ਦੁਨੀਆਂ ਦੀ ਜਾਦੂਗਰੀ ਦੇ ਇਸ ਮੁਢਲੇ ਰਹੱਸ ਤੋਂ ਪੂਰਾ ਨਹੀਂ ਤਾਂ ਅੱਧਾ ਪੰਜਾਬ ਵਾਕਿਫ਼ ਨਹੀਂ। ਪੂਰਾ ਨਹੀਂ ਤਾਂ ਅੱਧਾ ਹਿੰਦੁਸਤਾਨ ਇਸ ਗੱਲ ਨੂੰ ਨਹੀਂ ਜਾਣਦਾ। ਇਸੇ ਅਗਿਆਨ ਵਿੱਚ ਉਹ ਧੀਆਂ ਨੂੰ ਜਨਮ ਦੇਣ ਵਾਲੀਆਂ ਨੂੰਹਾਂ ਨੂੰ ਮਾਰਦਾ ਤੇ ਸਾੜਦਾ ਹੈ। ਤਾਹਨੇ-ਮਿਹਣੇ ਦਿੰਦਾ ਹੈ।

ਚਲੋ, ਰਤਾ ਅੱਗੇ ਚੱਲੋ। ਸੰਤਾਨ ਦੇ ਲਿੰਗ ਭੇਦ ਦੀ ਗੱਲ ਛੱਡੋ। ਵਿਰਾਸਤੀ ਲੱਛਣਾਂ ਦੀ ਗੱਲ ਕਰੀਏ। ਜੀਨ ਦੀ ਗੱਲ ਕਰੀਏ। ਜੀਨ ਨਾਂ ਮੈਂ ਵੇਖਿਆ ਹੈ ਤੇ ਨਾ ਤੁਸੀਂ। ਪਰ ਤੁਸੀਂ ਆਪਣੀ ਆਪਣੇ ਪਰਿਵਾਰ ਨਾਲ ਸਾਂਝੀ ਤਸਵੀਰ ਵੇਖੋ ਤਾਂ ਤੁਹਾਨੂੰ ਆਪਣੇ ਮੂੰਹ ਮੁਹਾਂਦਰੇ ਤੇ ਨੈਣ ਨਕਸ਼ ਤੋਂ ਜ਼ੀਨ ਦੀ ਸ਼ਕਤੀ ਦਾ ਅਹਿਸਾਸ ਹੋ ਜਾਵੇਗਾ। ਜੀਨ ਸੰਤਾਨ ਵਿੱਚ ਵਿਰਾਸਤੀ ਲੱਛਣਾਂ ਨੂੰ ਅਗਾਂਹ ਤੋਰਦੇ ਹਨ। ਗੁਣਾਂ ਔਗੁਣਾਂ, ਬਿਮਾਰੀਆਂ, ਨੈਣ-ਨਕਸ਼, ਕੱਦ-ਕਾਠ, ਸਭ ਨੂੰ ਅਗਾਂਹ ਸੰਚਾਰਿਤ ਕਰਨ ਦਾ ਕੰਮ ਇਹ ਅਦ੍ਰਿਸ਼ ਜੀਨ ਨਹੀਂ ਕਰ ਰਹੇ ਹਨ। ਇਸ ਲਈ ਸਾਨੂੰ ਵਿਰਸੇ ਵਿੱਚ ਹੀ ਕਈ ਬਿਮਾਰੀਆਂ ਵੀ ਮਿਲ ਜਾਂਦੀਆਂ ਹਨ। ਜੀਨਾਂ ਦੇ ਵਿਗਿਆਨ ਦਾ ਨਾਂ ਜੈਨੇਟਿਕਸ ਹੈ। ਇਸ ਦਾ ਮੁੱਢਲਾ ਮੈਂਡਲ ਨਾਂ ਦੇ ਵਿਗਿਆਨੀ ਦੇ ਮਟਰਾਂ ਦੇ ਬੂਟਿਆਂ ਤੇ ਤਜਰਬੇ ਕਕੇ ਬੰਨ੍ਹਿਆ। ਮਟਰ ਦੇ ਬੂਟੇ ਨੂੰ ਜੋ ਫੁੱਲ ਲਗਦੇ ਹਨ, ਉਹ ਆਪੇ ਹੀ ਆਪਣੇ ਫੁੱਲ ਤੋਂ ਫਰਟੀਲਾਈਜ਼ ਹੋ ਜਾਂਦੇ ਹਨ। ਇਉਂ ਕਹੋ ਕਿ ਆਪੇ ਮਾਂ ਤੇ ਆਪੇ ਬਾਪ। ਹਾਂ, ਬਣਾਉਟੀ ਤਰੀਕੇ ਨਾਲ ਕਿਸੇ ਹੋਰ ਬੂਟੇ ਦੇ ਫੁੱਲ ਨੂੰ ਕਰਾਸ ਕੀਤਾ ਜਾ ਸਕਦਾ ਹੈ। ਮੈਂਡਲ ਨੇ ਵੇਖਿਆ ਕਿ ਉਸ ਦੇ ਆਸ-ਪਾਸ ਚਿੱਟੇ ਫੁੱਲਾਂ ਵਾਲੇ ਮਟਰ ਦੇ ਬੂਟੇ ਵੀ ਹਨ ਅਤੇ ਲਾਲ ਫੁੱਲਾਂ ਵਾਲੇ ਵੀ। ਉਸ ਨੇ ਲਾਲ ਫੁੱਲਾਂ ਵਾਲੇ ਬੂਟੇ ਲਏ। ਇਨ੍ਹਾਂ ਦੇ ਫੁੱਲਾਂ ਦਾ ਪਰਾਗ ਕੱਟ ਕੇ ਸੁੱਟ ਦਿੱਤਾ ਅਤੇ ਇਨ੍ਹਾਂ ਵਿੱਚ ਚਿੱਟੇ ਫੁੱਲਾਂ ਦਾ ਪਰਾਗ ਧੂੜ ਦਿੱਤਾ। ਹੁਣ ਉਸ ਇਨ੍ਹਾਂ ਤੋਂ ਪੈਦਾ ਹੋਏ ਫੁੱਲਾਂ ਦੇ ਰੰਗਾਂ ਦਾ ਪੀੜ੍ਹੀ ਦਰ ਪੀੜ੍ਹੀ ਹਿਸਾਬ-ਕਿਤਾਬ ਲਾਇਆ ਤੇ ਇਨ੍ਹਾਂ ਨੂੰ ਵਿਰਾਸਤੀ ਲੱਛਣਾਂ ਦੇ ਸੰਚਾਰ ਦੇ ਮੂਲ ਨੇਮ ਪਛਾਣੇ। ਇਹ ਸੰਨ 1865 ਦੀ ਗੱਲ ਹੈ। 1909 ਵਿੱਚ ਡੈਨਿਸ਼ ਵਿਗਿਆਨੀ ਜਾਨਸਨ ਨੇ ਜੀਨ ਨਾਂ ਦਾ ਨਵਾਂ ਸੰਕੇਤ ਦੇ ਕੇ ਮੈਂਡਲ ਦੇ ਭੁੱਲੇ ਵਿਸਰੇ ਸਿਧਾਂਤਕ ਕਾਰਜ ਨੂੰ ਨਵੀਆਂ ਲੀਹਾਂ ਤੇ ਤੋਰਿਆ। ਵਿਗਿਆਨੀਆਂ ਨੇ ਕਿਹਾ ਕਿ ਇਹ ਜੀਨ ਕ੍ਰੋਮੋਸੋਮਾ ਤੇ ਸਵਾਰ ਹੁੰਦੇ ਹਨ। ਜੀਨ ਤੇ ਕ੍ਰੋਮੋਸੋਮਾ ਦੀ ਰਸਾਇਣਕ ਪ੍ਰਕਿਰਤੀ ਬਾਰੇ ਖੋਜ ਦਾ ਮੁੱਢ 1920 ਵਿੱਚ ਫਰੈਡਰਿਕ ਗਰਿਫਿਸ ਨੇ



ਬੰਨ੍ਹਿਆ। ਫਿਰ ਵਾਰੀ ਆਈ ਅਵੇਰੀ, ਮੈਕਲੋਡ ਤੇ ਮੈਕਾਰਟੀ ਦੀ। ਉਨ੍ਹਾਂ ਦਸ ਸਾਲ ਸੈੱਲ ਦੇ ਵੱਖ ਵੱਖ ਅੰਸ਼ਾਂ ਨੂੰ ਸੈੱਲ ਵਿੱਚੋਂ ਖਾਰਜ ਕਰਕੇ ਵਿਰਾਸਤੀ ਪ੍ਰਭਾਵ ਅੱਗੇ ਤੋਰਨ ਵਾਲੇ ਅੰਸ਼ ਨੂੰ ਪਛਾਣਿਆ। ਉਨ੍ਹਾਂ 1944 ਵਿੱਚ ਦੱਸਿਆ ਕਿ ਇਹ ਕਾਰਜ ਡੀ.ਆਕਸੀ. ਰਾਈਬ ਨਿਊਕਲੀਇਕ ਏਸਿਡ ਕਰਦਾ ਹੈ। ਇਹ ਹੀ ਜੀਨ ਸੀ। ਇਸ ਨੂੰ ਡੀ.ਐੱਨ.ਏ. ਦਾ ਸੰਖੇਪ ਨਾ ਦਿੱਤਾ ਜਾਂਦਾ ਹੈ। ਉਦੋਂ ਤੱਕ ਡੀ.ਐੱਨ.ਏ. ਨੂੰ ਇੱਕ ਸਾਧਾਰਣ ਸ਼ੈਅ ਸਮਝਿਆ ਜਾਂਦਾ ਸੀ। ਇਸ ਲਈ ਇਨ੍ਹਾਂ ਵਿਗਿਆਨੀਆਂ ਦੀ ਧਾਰਨਾਂ ਨੂੰ ਗੰਭੀਰਤਾ ਨਾਲ ਲਿਆ ਗਿਆ। ਸਮਾਂ ਪਾ ਕੇ ਜਦੋਂ ਡੈਲਬਰੱਕ, ਲੂਰੀਆ ਅਤੇ ਹਰਸ਼ਲੇ ਜਿਹੇ ਪ੍ਰਤਿਭਾਵਨ ਵਿਗਿਆਨੀਆਂ ਨੇ ਇਸ ਧਾਰਨਾ ਦੀ ਪੁਰਾਣੀ ਪੁਸ਼ਟੀ ਕੀਤੀ ਤਾਂ ਡੀ.ਐੱਨ.ਏ. ਦਾ ਵਿਰਾਸਤੀ ਮਹੱਤਵ ਸਭ ਨੇ ਸਵੀਕਾਰ ਲਿਆ।

1953 ਵਿੱਚ ਵਿੱਚ ਫਰਾਂਸਿਸ ਕਰਿਕ ਤੇ ਜੇਮਜ਼ ਵਾਟਸਨ ਨੇ ਡੀ.ਐੱਨ.ਏ. ਦੀ ਇੱਕ ਦੂਜੇ ਨੂੰ ਨਿਰਤੰਤਰ ਕੱਟਦੇ ਵਲ ਖਾਂਦੇ ਸੱਪਾਂ ਵਰਗੀ ਸਰੰਚਨਾ ਦੱਸੀ। ਇਸ ਲਈ ਉਨ੍ਹਾਂ ਨੂੰ ਨੋਬਲ ਪੁਰਸਕਾਰ ਮਿਲਿਆ। ਅੱਜ ਸਾਰੇ ਜਾਣਦੇ ਹਨ ਕਿ ਡੀ.ਐੱਨ.ਏ. ਇੱਕ ਲੰਬਾ ਪਾਲੀਮਰ ਹੈ ਜਿਸ ਵਿੱਚ ਚਾਰ ਨਿਊਕਲੀਓਟਾਈਡ ਵਾਰ ਵਾਰ ਜੁੜਦੇ ਹਨ। ਡੀ.ਐੱਨ.ਏ. ਦੀਆਂ ਸਰਪਲ ਕੁੰਡਲੀਆਂ ਫਾਸਫੇਟ ਤੇ ਸ਼ੂਗਰ ਦੀਆਂ ਬਣੀਆਂ ਹੁੰਦੀਆਂ ਹਨ। ਦੋਹਾਂ ਨੂੰ ਕਾਰਬਨ ਤੇ ਨਾਈਟਰੋਜਨ ਦੇ ਯੋਗਿਕ ਹਾਈਡਰੋਜਨ ਬਾਂਡ ਨਾਲ ਜੋੜਦੇ ਹਨ।

ਸੈੱਲ ਦੇ ਨਿਊਕਲੀਅਸ ਵਿੱਚ ਚੌਧਰੀ ਬਣੀ ਬੈਠਾ ਡੀ.ਐੱਨ.ਏ. ਵਿਰਾਸਤੀ ਅਦਲਾ-ਬਦਲੀ ਨੂੰ ਹੁਕਮ ਸੰਦੇਸ਼ ਵਾਹਕ ਆਰ.ਐੱਨ.ਏ. ਨੇ ਜਿਵੇਂ ਇਸ ਨੂੰ ਆਪਣੀ ਵੱਖੀ ਵਿੱਚੋਂ ਸਿਰਜਿਆ ਹੋਵੇ। ਵਿਰਾਸਤੀ ਸੂਚਨਾਂ ਦੇ ਸੰਚਾਰ ਹਿਤ ਹੀ ਨਹੀਂ, ਹਰ ਪ੍ਰਕਾਰ ਦੀ ਗਤੀਵਿਧੀ ਲਈ ਹੁਕਮ ਡੀ.ਐੱਨ.ਏ. ਦਿੰਦਾ ਹੈ ਤੇ ਉਸ ਤੇ ਅਮਲ ਆ.ਐੱਨ.ਏ. ਕਰਦੇ ਕਰਵਾਉਂਦੇ ਹਨ। ਜੀਨ ਦੇ ਚਾਰ ਨਿਊਕਲੀਓਟਾਈਡ ਹਨ। ਜੀਵ ਦੀ ਮੁਢਲੀ ਸਰੰਚਨਾ ਵਿੱਚ ਵੀਹ ਕਿਸਮ ਦੇ ਅਮਾਈਨੋ ਐਸਿਡ ਹਨ। ਜੀਨ ਆਪਣੀ ਸੂਚਨਾ ਜਿਸ ਕੋਡ ਨਾਲ ਅੱਗੇ ਤੋਰਦੇ ਹਨ, ਉਸ ਨੂੰ ਸਮਝਣ ਸਮਝਾਉਣ ਦਾ ਕੰਮ ਪਹਿਲੀ ਵਾਰ ਕੀਤਾ, ਉਹ ਪੰਜਾਬ ਦਾ ਪੁੱਤਰ ਸੀ। ਨੋਬਲ ਪੁਰਸਕਾਰ ਨਾਲ ਸਨਮਾਨਿਤ ਇਸ ਵਿਗਿਆਨੀ ਦਾ ਨਾਂ ਸੀ ਹਰਗੋਬਿੰਦ ਖੁਰਾਣਾ। ਉਸ ਨੇ 46 ਸਾਲ ਦੀ ਉਮਰ ਵਿੱਚ 1968 ਵਿੱਚ ਇਹ ਸ਼ਾਨਦਾਰ ਕਾਰਨਾਮਾ ਕੀਤਾ। ਉਸ ਨੇ ਜੀਨ ਦੀ ਸਿਰਜਣਾ ਪ੍ਰਯੋਗਸ਼ਾਲਾ ਵਿੱਚ ਕਰ ਵਿਖਾਈ।*

*ਮੈਂਬਰਾਂ/ਪਾਠਕਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਹਰ ਅੰਕ ਸਬੰਧੀ ਆਲੋਚਨਾਤਮਕ ਲਿਖਤੀ ਟਿੱਪਣੀ ਅਗਲੇ ਮਹੀਨੇ ਦੇ ਪਹਿਲੇ ਹਫਤੇ ਤੱਕ ਦਫ਼ਤਰ ਦੇ ਪਤੇ 'ਤੇ ਪੁੱਜਦਾ ਕਰਨ ਲਈ ਘਾਲਣਾ ਕਰਨ।*

**ਤਰਕਸ਼ੀਲ ਮੈ.ਗਜ਼ੀਨ ਲਈ ਈ-ਮੇਲ ਤੇ ਰਚਨਾਵਾਂ ਭੇਜਣ ਲਈ ਪਤਾ : ramswarn@rediffmail.com**

## *.ਫੀਰਾ ਦੀ ਨਵੀਂ ਕਾਰਜਕਾਰਨੀ ਕਮੇਟੀ*

ਪੈਟਰਨ : ਬੀ. ਪ੍ਰੇਮਾਨੰਦ ਤਾਮਿਲਨਾਡੂ
ਪ੍ਰਧਾਨ : ਪ੍ਰੋ.ਨਰੇਂਦਰ ਨਾਇਕ ਮੈਂਗਲੋਰ (ਕਰਨਾਟਕਾ)
ਮੀਤ ਪ੍ਰਧਾਨ :1. ਬਲਵਿੰਦਰ ਬਰਨਾਲਾ, ਪੰਜਾਬ
2. ਮਿਲਿੰਦ ਦੇਸ਼ਮੁਖ਼ (ਮਹਾਰਾਸ਼ਟਰ)
ਰਾਸ਼ਟਰੀ ਸਕੱਤਰ : ਯੂ.ਕਲਾਨਾਥਨ ਕੇਰਲਾ
ਸਕੱਤਰ : 1 : ਧਨੇਸ਼ਵਰ ਸਾਹੂ (ਭੁਵਨੇਸ਼ਵਰ) ਪੂਰਬੀ ਜ਼ੋਨ
2 : ਪ੍ਰੋ.ਬੀ.ਡੀ.ਦੇਸਾਈ, ਸੂਰਤ (ਗੁਜਰਾਤ) ਪੱਛਮੀ ਜ਼ੋਨ
3 : ਵੀ.ਨਹਿਰੂ,
4 : ਸੁਕਮਾਰਨ ਧਨਵੂਵਾਛਾਪਰਨ (ਦੱਖ਼ਣੀ ਜ਼ੋਨ)
5 : ਹਰੀਸ਼ ਦੇਸ਼ਮੁਖ਼, ਮਹਾਰਾਸ਼ਟਰ (ਕੇਂਦਰੀ ਜ਼ੋਨ)
6 : ਹਰਚੰਦ ਸਿੰਘ ਭਿੰਡਰ, ਪੰਜਾਬ (ਉੱਤਰੀ ਜ਼ੋਨ)
7 : ਸਰਿਤਾ ਆਨੰਦ

**ਵਿੱਤ ਵਿਭਾਗ**

ਡਾ. ਵੀ ਕੁਮਾਰਸ਼ਨ ਚੇਨੰਈ।

*(ਪਿਛਲੇ ਅੰਕ ਵਿੱਚ ਫੀਰਾ ਦੇ ਅਹੁਦੇਦਾਰਾਂ ਦੇ ਨਾਂ ਗਲਤ ਛਪ ਗਏ ਸਨ।)*

*ਹਰਚੰਦ ਭਿੰਡਰ*

## *...ਕੀ ਕਰੋਗੇ !*

*ਮਹਿੰਦਰ ਸਾਥੀ*

ਸੁਆਮੀਆਂ ਨੂੰ, ਬਾਬਿਆਂ ਨੂੰ, ਡੇਰਿਆਂ ਨੂੰ ਕੀ ਕਰੋਗੇ,
ਚਾਤਰਾਂ ਨੂੰ, ਸ਼ਾਤਰਾਂ ਨੂੰ, ਲਾਰਿਆਂ ਨੂੰ ਕੀ ਕਰੋਗੇ।

ਅਸਮਾਨੀ ਜੰਨਤਾਂ ਦੇ ਰਹਿਬਰਾਂ ਨੂੰ ਕੀ ਕਰੋਗੇ,
ਜ਼ਿੰਦਗੀ ਦੀ ਜੰਗੋਂ ਭੱਜੇ ਯੋਧਿਆਂ ਨੂੰ ਕੀ ਕਰੋਗੇ।

ਸੰਤ ਨੇ ਜੋ ਕਥਨ ਦੇ ਤੇ ਚਲਨ ਦੇ ਨੇ ਜੋ ਮਸੰਦ,
ਰੁੜ੍ਹ ਰਹੇ ਹੋ ਰੂਪ ਤੇ, ਬਹੁ-ਰੂਪੀਆਂ ਨੂੰ ਕੀ ਕਰੋਗੇ।

ਨਾਮ ਦਾ ਜੋ ਜਾਮ ਦੇ ਕੇ, ਜ਼ਿੰਦਗੀ ਨੇ ਜਾਮ ਕਰਦੇ,
ਛੱਪੜਾਂ ਵਾਂਗੂ ਖ਼ਲੋਤੇ ਸਾਕੀਆਂ ਨੂੰ ਕੀ ਕਰੋਗੇ।

ਸਾਈਨ ਬੋਰਡ ਤਾਂ ਸੁਨਿਹਰੀ, ਵਿਕਦੀਆਂ ਪਰ ਚੀਜ਼ਾਂ ਜ਼ਹਿਰੀ,
ਕੱਚ ਦੀਆਂ ਹੱਟੀਆਂ ਦੇ ਸੱਚੇ ਸੌਦਿਆਂ ਨੂੰ ਕੀ ਕਰੋਗੇ।

ਭੋਰਿਆਂ ਦੀ 'ਭੋਗ ਭਗਤੀ' ਭੇਦ ਭਾਲਿਓ! ਭੇਦਿਆ ਇਹ,
ਸੰਤ-ਜਾਮੇ ਕੱਜੇ ਕਾਮੀ ਕਾਤਲਾਂ ਨੂੰ ਕੀ ਕਰੋਗੇ।

'ਸਾਥੀ' ਮਸਤਿਕ ਤੇ ਮਨ ਵਿੱਚ ਗਿਆਨ ਦੇ ਦੀਪਕ ਜਗਾਓ,
'ਨੇਰ੍ਹਿਆਂ ਦੇ ਕੇਰਿਆਂ ਨੂੰ, ਡੇਰਿਆਂ ਨੂੰ ਕੀ ਕਰੋਗੇ।

## ਅੱਖਾਂ ਦੀ ਰੌਸ਼ਨੀ ਅਖੌਤੀ
# ਚਮਤਕਾਰ ਦਾ ਪਰਦਾਫਾਸ਼

ਵਿਗਿਆਨ ਦਾ ਇਹ ਤੱਥਾਂ ਤੇ ਅਧਾਰਿਤ ਦਾਅਵਾ ਹੈ ਕਿ ਦੁਨੀਆਂ ਵਿੱਚ ਵਾਪਰਨ ਵਾਲੀ ਕਿਸੇ ਵੀ ਕੁਦਰਤੀ ਜਾਂ ਗੈਰ ਕੁਦਰਤੀ ਘਟਨਾ ਨੂੰ ਚਮਤਕਾਰ ਦਾ ਨਾਂ ਨਹੀਂ ਦਿੱਤਾ ਜਾ ਸਕਦਾ ਕਿਉਂਕਿ ਹਰ ਘਟਨਾ ਦੀ ਵਿਗਿਆਨਕ ਵਿਆਖਿਆ ਕੀਤੀ ਜਾ ਸਕਦੀ ਹੈ ਪ੍ਰੰਤੂ ਅਸੀਂ ਅਕਸਰ ਹੀ ਵੇਖਦੇ ਹਾਂ ਕਿ ਘਟਨਾ ਦੀ ਜਾਂਚ ਪੜਤਾਲ ਤੋਂ ਬਿਨਾ ਜਿਹੜੀ ਗੱਲ ਲੋਕਾਂ ਦੀ ਸਮਝ ਦੇ ਪੱਧਰ ਤੋਂ ਬਾਹਰ ਹੁੰਦੀ ਹੈ ਉਸ ਨੂੰ 'ਚਮਤਕਾਰ' ਮੰਨ ਲਿਆ ਜਾਂਦਾ ਹੈ। ਜ਼ਿਆਦਾਤਰ 'ਚਮਤਕਾਰ' ਧਾਰਮਿਕ ਆਸਥਾ ਦੇ ਪ੍ਰਭਾਵ ਹੇਠ ਹੀ ਵਾਪਰਦੇ ਹਨ ਜਿਹੜੇ ਵੱਖ ਵੱਖ ਧਰਮਾਂ, ਧਾਰਮਿਕ ਗ੍ਰੰਥਾਂ, ਧਰਮ ਗੁਰੂਆਂ ਤੇ ਧਾਰਮਿਕ ਸਥਾਨਾਂ ਦੀ ਲੋਕ ਮਨਾਂ ਵਿੱਚੋਂ ਘਟ ਰਹੀ ਮਾਨਤਾ ਨੂੰ ਠੱਲ੍ਹ ਪਾਉਣ ਅਤੇ ਸ਼ਰਧਾ ਤੇ ਵਿਸ਼ਵਾਸ ਨੂੰ ਪੱਕਿਆਂ ਕਰਨ ਵਿੱਚ ਸਹਾਈ ਹੁੰਦੇ ਹਨ।

ਸਾਡੇ ਦੇਸ਼ ਵਿੱਚ ਪਿਛਲੇ ਕੁਝ ਸਾਲਾਂ ਤੋਂ ਧਰਮ ਅਤੇ ਧਾਰਮਿਕ ਦੇਵੀ ਦੇਵਤਿਆਂ ਦੀ ਆੜ ਹੇਠ ਚਮਤਕਾਰ ਵਾਪਰਨ ਦੀਆਂ ਕਈ ਘਟਨਾਵਾਂ ਹੋਈਆਂ। ਗਣੇਸ਼ ਦੀਆਂ ਪੱਥਰ ਦੀਆਂ ਮੂਰਤੀਆਂ ਵੱਲੋਂ ਦੁੱਧ ਪੀਣ, ਸਮੁੰਦਰ ਦਾ ਪਾਣੀ ਮਿੱਠਾ ਹੋਣ, ਅੰਮਾ ਭਗਵਾਨ ਦੀਆਂ ਖੜਾਵਾਂ ਦੇ ਆਪੇ ਚੱਲਣ ਤੇ ਹਨੂੰਮਾਨ ਦੀਆਂ ਮੂਰਤੀਆਂ ਦੀਆਂ ਅੱਖਾਂ ਵਿੱਚੋਂ ਪਾਣੀ ਵਗਣ ਦੀਆਂ ਗ਼ੈਰ ਵਿਗਿਆਨਕ ਤੇ ਤੱਥਾਂ ਰਹਿਤ ਘਟਨਾਵਾਂ ਨੂੰ 'ਚਮਤਕਾਰ' ਕਹਿ ਕੇ ਮੀਡੀਏ ਵੱਲੋਂ ਵੱਡੇ ਪੱਧਰ ਤੇ ਪਰਚਾਰਿਆ ਗਿਆ ਪਰ ਸੰਤੁਸ਼ਟੀ ਇਸ ਗੱਲ ਦੀ ਹੈ ਕਿ ਹਰ ਸੂਬੇ ਵਿੱਚ ਵਿਗਿਆਨਕ ਵਿਚਾਰਾਂ ਨੂੰ ਪ੍ਰਣਾਈਆਂ ਤਰਕਸ਼ੀਲ ਜਥੇਬੰਦੀਆਂ ਨੇ ਆਪਣੇ ਯਤਨਾਂ ਨਾਲ ਅਜਿਹੇ ਅਖੌਤੀ ਚਮਤਕਾਰਾਂ ਦਾ ਵਿਗਿਆਨਕ ਢੰਗਾਂ ਨਾਲ ਪਰਦਾਫ਼ਾਸ਼ ਕਰਕੇ ਸੱਚ ਨੂੰ ਲੋਕਾਂ ਸਾਹਮਣੇ ਰੱਖਿਆ। ਜੁਲਾਈ 07 ਦੇ ਤੀਸਰੇ ਹਫ਼ਤੇ ਸੰਗਰੂਰ ਦੀ ਜਤਿੰਦਰ ਕੌਰ ਨਾਮੀ 22 ਸਾਲਾ ਲੜਕੀ ਜੋ ਪਿਛਲੇ ਅੱਠ ਸਾਲਾਂ ਤੋਂ ਅੰਨ੍ਹੇਪਣ ਦੀ ਸ਼ਿਕਾਰ ਸੀ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਆ ਕੇ ਇਹ ਦਾਅਵਾ ਕੀਤਾ ਕਿ ਉਸ ਵੱਲੋਂ ਡੇਢ ਸਾਲ ਪਹਿਲਾਂ ਦੁੱਖ਼ ਭੰਜਨੀ ਬੇਰੀ ਹੇਠ ਕੀਤੇ ਇਸ਼ਨਾਨ ਸਦਕਾ ਉਸ ਦੀਆਂ ਅੱਖਾਂ ਦੀ ਰੌਸ਼ਨੀ ਵਾਪਸ ਆ ਗਈ ਹੈ। ਸਾਰੇ ਟੀ.ਵੀ. ਚੈਨਲਾਂ ਤੇ ਅਖ਼ਬਾਰਾਂ ਵੱਲੋਂ ਇਸ ਅਖੌਤੀ ਚਮਤਕਾਰੀ ਦਾਅਵੇ ਦੀ ਵਿਗਿਆਨਕ ਜਾਂਚ ਪੜਤਾਲ ਕਰਨ ਦੀ ਬਜਾਏ ਲੜਕੀ ਤੇ ਉਸ ਦੇ ਪਿਤਾ ਮਲਵਿੰਦਰ ਸਿੰਘ ਦੇ ਅੰਧ ਵਿਸ਼ਵਾਸੀ ਦਾਅਵੇ ਦਾ ਵੱਡੀ ਪੱਧਰ ਤੇ ਪ੍ਰਚਾਰ ਕਰ ਦਿੱਤਾ। ਇੰਡੀਆ ਟੀ.ਵੀ. ਚੈਨਲ ਨੇ ਤਾਂ ਦਿਨ ਵਿੱਚ ਤਿੰਨ ਵਾਰ ਇਸ ਘਟਨਾ ਦਾ ਸਿੱਧਾ ਪ੍ਰਸਾਰਣ ਕਰਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਕਿ ਜਤਿੰਦਰ ਕੌਰ ਦੀਆਂ ਅੱਖਾਂ ਦੀ ਰੌਸ਼ਨੀ ਇਸ਼ਨਾਨ ਕਰਨ ਨਾਲ ਹੀ ਵਾਪਸ ਆਈ ਹੈ ਪਰ ਚੈਨਲ ਨੇ ਇਸ ਸਬੰਧੀ ਅੱਖਾਂ ਦੇ ਮਾਹਿਰ ਡਾਕਟਰ ਤੇ ਤਰਕਸ਼ੀਲ ਸੁਸਾਇਟੀ ਦਾ ਪੱਖ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ।

ਇਸ ਸਬੰਧੀ ਮਾਝਾ ਜ਼ੋਨ ਦੇ ਆਗੂ ਸੁਮੀਤ ਸਿੰਘ ਵੱਲੋਂ ਇੰਡੀਆ ਟੀ.ਵੀ. ਚੈਨਲ ਦੇ ਪੱਤਰਕਾਰ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਸਫਲਤਾ ਨਾ ਮਿਲੀ। ਤਰਕਸ਼ੀਲ ਆਗੂ ਨਿਰਮਲ ਛੱਜਲਵੱਡੀ ਵੱਲੋਂ ਲੜਕੀ ਤੇ ਉਸ ਦੇ ਪਿਤਾ ਨਾਲ ਸੰਪਰਕ ਕਰਕੇ ਉਹਨਾਂ ਨਾਲ ਕਿਸੇ ਤੈਅ ਸ਼ੁਦਾ ਸਥਾਨ ਤੇ ਗੱਲਬਾਤ ਕਰਨ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਪਰ ਟੀ.ਵੀ.ਚੈਨਲ ਵੱਲੋਂ ਦੋਹਾਂ ਨੂੰ ਸਿੱਧੇ ਪ੍ਰਸਾਰਣ ਲਈ ਕਿਸੇ ਗੁਪਤ ਜਗ੍ਹਾ ਲਿਜਾਣ ਕਾਰਣ ਜਲਦੀ ਸੰਪਰਕ ਨਾ ਹੋ ਸਕਿਆ। ਤਰਕਸ਼ੀਲ ਆਗੂਆਂ ਨੇ ਦੂਸਰੇ ਸ੍ਰੋਤਾਂ ਤੋਂ ਪਤਾ ਲਗਾ ਕੇ ਰਾਤ ਨੂੰ ਸਾਢੇ 10 ਵਜੇ ਟੀ.ਵੀ.ਚੈਨਲ ਵੱਲੋਂ ਕੀਤੀ ਜਾ ਰਹੀ ਰਿਕਾਰਡਿੰਗ ਵਾਲੀ ਥਾਂ ਪਹੁੰਚ ਕੇ ਚੈਨਲ ਦੇ ਪੱਤਰਕਾਰਾਂ ਪਾਸ ਉਹਨਾਂ ਵੱਲੋਂ ਫੈਲਾਏ ਜਾ ਰਹੇ ਅੰਧਵਿਸ਼ਵਾਸ ਸਬੰਧੀ ਰੋਸ ਪ੍ਰਗਟਾਇਆ। ਤਰਕਸ਼ੀਲ ਟੀਮ ਨੇ ਲੜਕੀ ਤੇ ਉਸ ਦੇ ਪਿਤਾ ਤੋਂ ਪੁੱਛ ਪੜਤਾਲ ਕੀਤੀ। ਲੜਕੀ ਨੇ ਦੱਸਿਆ ਕਿ ਦਰਬਾਰ ਸਾਹਿਬ ਵਿਖੇ ਇਸ਼ਨਾਨ ਕਰਨ ਤੋਂ ਪਹਿਲਾਂ ਵੀ ਉਸ ਨੂੰ ਧੁੰਦਲਾ ਦਿਸਦਾ ਸੀ ਤੇ ਉਹ ਇਸ ਅੰਨ੍ਹੇਪਣ ਦਾ ਇਲਾਜ ਵੱਖ-ਵੱਖ ਸ਼ਹਿਰਾਂ ਦੇ ਅੱਖਾਂ ਦੇ ਮਾਹਰ ਡਾਕਟਰਾਂ ਤੋਂ ਕਰਵਾ ਰਹੀ ਸੀ। ਉਸ ਨੇ ਇਸ ਗੱਲ ਤੋਂ ਇਨਕਾਰ ਕੀਤਾ ਕਿ ਇਸ਼ਨਾਨ ਕਰਨ ਤੋਂ ਇਕਦਮ ਬਾਅਦ ਉਸ ਦੀਆਂ ਅੱਖਾਂ ਦੀ ਰੌਸ਼ਨੀ ਵਾਪਸ ਆਈ ਹੈ, ਸਗੋਂ ਪਿਛਲੇ ਕਾਫੀ ਸਮੇਂ ਤੋਂ ਦਵਾਈਆਂ ਦੇ ਅਸਰ ਤੇ ਮੌਸਮ ਦੀ ਤਬਦੀਲੀ ਕਰਕੇ ਉਸ ਨੂੰ ਥੋੜ੍ਹਾ-ਥੋੜ੍ਹਾ ਦਿਸਣਾ ਸ਼ੁਰੂ ਹੋ ਗਿਆ ਸੀ ਕਿਉਂਕਿ ਉਸ ਨੇ ਡਾਕਟਰਾਂ ਦੁਆਰਾ ਦੱਸੀਆਂ ਦਵਾਈਆਂ ਦੀ ਵਰਤੋਂ ਲਗਾਤਾਰ ਕੀਤੀ ਤੇ ਅੱਖਾਂ ਦਾ ਯੋਗ ਆਸਨ ਵੀ ਕਰਦੀ ਰਹੀ। ਲੜਕੀ ਨਾਲ ਹੋਈ ਇਸ ਗੱਲਬਾਤ ਤੋਂ ਪਹਿਲਾਂ ਹੀ ਉਹਨਾਂ ਦੇ ਸੰਗਰੂਰ ਸਥਿੱਤ ਘਰ ਤੋਂ ਉਸ ਦੀ ਮਾਂ ਗਲੀ ਗੁਆਂਢ ਤੇ ਸੰਪਰਕ ਵਾਲੇ ਹੋਰਨਾਂ ਵਿਅਕਤੀਆਂ ਤੋਂ ਇੱਕ ਤਰਕਸ਼ੀਲ ਆਗੂ ਦੇ ਜ਼ਰੀਏ ਉਸ ਦੇ ਅੰਨ੍ਹੇਪਣ ਦੇ ਚੱਲ ਰਹੇ ਇਲਾਜ ਦੀ ਮੁਕੰਮਲ ਜਾਣਕਾਰੀ ਲੈ ਲਈ ਸੀ ਜਿਸ ਅਨੁਸਾਰ ਲੜਕੀ ਸਿਰਫ ਇੱਕ ਸਾਲ ਹੀ ਮੰਜੇ ਤੇ ਰਹੀ ਸੀ ਤੇ ਉਹ ਪੂਰਨ ਅੰਨ੍ਹੇਪਣ ਦਾ ਸ਼ਿਕਾਰ ਨਹੀਂ ਸੀ ਬਣੀ। ਲੁਧਿਆਣੇ ਦੇ ਅੱਖਾਂ ਦੇ ਮਾਹਿਰ ਡਾਕਟਰਾਂ ਤੋਂ ਉਸ ਦਾ ਇਲਾਜ ਚਲਦਾ ਰਿਹਾ ਸੀ ਪਰ ਲੜਕੀ ਨੇ ਟੀ.ਵੀ.ਚੈਨਲਾਂ ਮੂਹਰੇ ਇਹ ਨੰਗਾ ਚਿੱਟਾ ਝੂਠ ਬੋਲਿਆ ਕਿ ਉਹ ਪੂਰਨ ਅੰਨ੍ਹੇਪਣ ਦਾ ਸ਼ਿਕਾਰ ਹੋਣ ਕਾਰਣ ਅੱਠ ਸਾਲ ਮੰਜੇ ਉੱਤੇ ਪਈ ਰਹੀ ਤੇ ਉਸ ਨੇ ਪਿਛਲੇ ਡੇਢ ਸਾਲ ਤੋਂ ਕੋਈ ਡਾਕਟਰੀ ਇਲਾਜ ਨਹੀਂ ਕਰਵਾਇਆ। ਜਦ ਟੀਮ ਨੇ ਉਸ ਦੇ ਪਿਤਾ ਨੂੰ ਇਹ ਪੁੱਛਿਆ ਕਿ ਜੇਕਰ ਲੜਕੀ ਦਾ ਪ੍ਰਮਾਤਮਾ ਵਿੱਚ ਅਟੁੱਟ ਵਿਸ਼ਵਾਸ ਹੈ ਤੇ ਵਾਹਿਗੁਰੂ ਦੀ ਉਸ ਤੇ ਪੂਰੀ ਕਿਰਪਾ ਸੀ ਤਾਂ ਉਸ ਦੀਆਂ ਅੱਖਾਂ ਦੀ ਰੌਸ਼ਨੀ 80 ਫੀਸਦੀ ਦੀ ਬਜਾਏ ਪੂਰੀ ਦੀ ਪੂਰੀ ਵਾਪਸ ਕਿਉਂ ਨਹੀਂ ਆਈ ਤੇ ਇਸ ਰੌਸ਼ਨੀ ਨੂੰ ਵਾਪਸ ਆਉਣ ਵਿੱਚ ਡੇਢ ਸਾਲ ਦਾ ਸਮਾਂ ਕਿਉਂ ਲੱਗਾ। ਉਸ ਨੂੰ ਇਹ ਵੀ ਪੁੱਛਿਆ ਗਿਆ ਕਿ ਸਿੱਖ ਧਰਮ ਤੇ ਵਾਹਿਗੁਰੂ ਵਿੱਚ ਆਸਥਾ ਰੱਖਣ ਵਾਲੇ ਹਜ਼ਾਰਾਂ ਹੀ ਅੰਨ੍ਹੇਪਣ ਤੇ ਹੋਰ ਗੰਭੀਰ ਬਿਮਾਰੀਆਂ ਤੋਂ ਪੀੜਤ ਲੋਕ



ਦੁੱਖ਼ ਭੰਜਨੀ ਬੇਰੀ ਹੇਠ ਇਸ਼ਨਾਨ ਤੇ ਅਰਦਾਸਾਂ ਕਰ ਚੁੱਕੇ ਹਨ ਪਰ ਉਹਨਾਂ ਦੀਆਂ ਬਿਮਾਰੀਆਂ ਕਿਉਂ ਨਹੀਂ ਠੀਕ ਹੋਈਆਂ ਪਰ ਉਸ ਕੋਲ ਇਹਨਾਂ ਸਵਾਲਾਂ ਦਾ ਕੋਈ ਜਵਾਬ ਨਹੀਂ ਸੀ। ਜਦ ਉਸ ਨੂੰ ਇਹ ਪੁੱਛਿਆ ਗਿਆ ਕਿ ਕੀ ਉਹਨਾਂ ਕੋਲ ਉਹ ਡਾਕਟਰੀ ਸਬੂਤ ਮੌਜੂਦ ਹਨ ਜਿਸ ਰਾਹੀਂ ਕਿਸੇ ਅੱਖਾਂ ਦੇ ਮਾਹਿਰ ਡਾਕਟਰ ਨੇ ਉਸ ਦੀ ਲੜਕੀ ਦੀ ਅੱਖਾਂ ਦੀ ਬਿਮਾਰੀ ਨੂੰ ਲਾਇਲਾਜ ਕਰਾਰ ਦਿੱਤਾ ਸੀ ਤਾਂ ਉਸ ਦਾ ਉੱਤਰ ਨਾਂਹ ਵਿੱਚ ਸੀ। ਟੀਮ ਨੇ ਜਦ ਉਸ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਅੰਧਵਿਸ਼ਵਾਸ ਤੇ ਮੀਡੀਆ ਦੇ ਬਹਿਕਾਵੇ ਵਿੱਚ ਆ ਕੇ ਉਨ੍ਹਾਂ ਜਿਹੜਾ ਇਹ ਗੈਰ ਵਿਗਿਆਨਕ ਪ੍ਰਚਾਰ ਕੀਤਾ ਹੈ ਕਿ ਲੜਕੀ ਦੀ ਨਜ਼ਰ ਦਰਬਾਰ ਸਾਹਿਬ ਵਿਖੇ ਇਸ਼ਨਾਨ ਕਰਨ ਤੋਂ ਬਾਅਦ ਵਾਪਸ ਆ ਗਈ ਹੈ ਇਸ ਨਾਲ ਗੰਭੀਰ ਬਿਮਾਰੀਆਂ ਤੋਂ ਪੀੜਤ ਲੋਕ ਆਪਣਾ ਡਾਕਟਰੀ ਇਲਾਜ ਵਿੱਚੇ ਛੱਡ ਕੇ ਪੂਜਾ ਪਾਠ, ਅਰਦਾਸਾਂ ਤੇ ਇਸ਼ਨਾਨ ਕਰਨ ਦੇ ਰਾਹ ਤੁਰ ਕੇ ਆਪਣੀਆਂ ਕੀਮਤੀ ਜਾਨਾਂ ਗਵਾ ਲੈਣਗੇ ਤਾਂ ਉਸ ਨੇ ਕਿਹਾ ਕਿ ਇਹ ਰੁਝਾਨ ਤਾਂ ਸੱਚਮੁਚ ਹੀ ਖ਼ਤਰਨਾਕ ਹੈ।

ਅੱਖਾਂ ਦੇ ਮਾਹਿਰ ਡਾਕਟਰਾਂ ਅਨੁਸਾਰ ਜਤਿੰਦਰ ਕੌਰ ਅੱਠ ਸਾਲ ਪਹਿਲਾਂ ਕਿਸੇ ਦਵਾਈ ਦੇ ਰੀਐਕਸ਼ਨ ਕਰ ਜਾਣ ਕਾਰਣ ਅੱਖਾਂ ਦੇ 'ਸਟੀਵਨ ਜੋਹਨਸਨ ਸਿੰਡਰੋਮ' ਨਾਂ ਦੇ ਰੋਗ ਤੋਂ ਪੀੜਤ ਹੋ ਗਈ ਸੀ। ਇਸ ਰੋਗ ਕਾਰਣ ਅੱਖਾਂ ਵਿੱਚ ਨਮੀ ਪੈਦਾ ਕਰਨ ਵਾਲੇ ਸੈੱਲ ਮਰ ਜਾਂਦੇ ਹਨ ਤੇ ਅੱਖਾਂ ਖ਼ੁਸ਼ਕ ਰਹਿਣ ਲੱਗ ਪੈਂਦੀਆਂ ਹਨ। ਅੱਖਾਂ ਵਿੱਚ ਲਗਾਤਾਰ ਖ਼ੁਸ਼ਕੀ ਰਹਿਣ ਕਾਰਣ ਅੱਖਾਂ ਦੀ ਰੌਸ਼ਨੀ ਹੌਲੀ-ਹੌਲੀ ਘਟਦੀ ਜਾਂਦੀ ਹੈ। ਇਸ ਬਿਮਾਰੀ ਕਾਰਣ ਅੰਦਰੂਨੀ ਤੌਰ ਤੇ ਤਾਂ ਅੱਖਾਂ ਠੀਕ ਹੁੰਦੀਆਂ ਹਨ ਪਰ ਅੱਖਾਂ ਦੇ ਬਾਹਰਲੇ ਹਿੱਸੇ ਵਿੱਚ ਲਗਾਤਾਰ ਖ਼ੁਸ਼ਕੀ ਰਹਿਣ ਕਾਰਣ ਵਿਅਕਤੀ ਨੂੰ ਕੁਝ ਦਿਖਾਈ ਨਹੀਂ ਦਿੰਦਾ। ਡਾਕਟਰਾਂ ਅਨੁਸਾਰ ਬਰਸਾਤਾਂ ਦੇ ਦਿਨਾਂ ਵਿੱਚ ਮੌਸਮ ਵਿੱਚ ਵਧੇਰੇ ਨਮੀ ਹੋਣ ਕਰਕੇ ਅੱਖਾਂ ਦੀ ਰੌਸ਼ਨੀ ਕੁਝ ਠੀਕ ਹੋ ਸਕਦੀ ਹੈ ਪਰ ਖ਼ੁਸ਼ਕ ਮੌਸਮ ਵਿੱਚ ਰੌਸ਼ਨੀ ਬਹੁਤ ਜ਼ਿਆਦਾ ਘਟ ਜਾਂਦੀ ਹੈ ਤੇ ਦਿਸਣੋਂ ਬੰਦ ਹੋ ਜਾਂਦਾ ਹੈ। ਅਜਿਹੇ ਰੋਗ ਦਾ ਇਲਾਜ ਬਹੁਤ ਜ਼ਿਆਦਾ ਮੁਸ਼ਕਲ ਹੈ। ਇਸ ਲਈ ਜਤਿੰਦਰ ਕੌਰ ਦੀਆਂ ਅੱਖਾਂ ਦੀ ਰੌਸ਼ਨੀ ਬਿਲਕੁਲ ਆਰਜੀ ਹੈ। ਡਾਕਟਰਾਂ ਅਨੁਸਾਰ ਉਸ ਦੇ ਇਸ ਦਾਅਵੇ ਵਿੱਚ ਕੋਈ ਸੱਚਾਈ ਨਹੀਂ ਕਿ ਦਰਬਾਰ ਸਾਹਿਬ ਵਿਖੇ ਇਸ਼ਨਾਨ ਕਰਨ ਤੇ ਅਰਦਾਸ ਕਰਨ ਨਾਲ ਉਸ ਦੀਆਂ ਅੱਖਾਂ ਦੀ ਰੌਸ਼ਨੀ ਵਾਪਸ ਆਈ ਹੈ। ਬਲਕਿ ਉਸ ਦੀਆਂ ਅੱਖਾਂ ਦੀ ਰੌਸ਼ਨੀ ਮਾਹਿਰ ਡਾਕਟਰਾਂ ਤੋਂ ਕਰਾਏ ਜਾ ਰਹੇ ਇਲਾਜ ਦੇ ਦੂਰ ਰਸ ਪ੍ਰਭਾਵਾਂ ਤੇ ਮੌਸਮ ਦੀ ਤਬਦੀਲੀ ਕਾਰਣ ਅੱਖਾਂ ਵਿੱਚ ਨਮੀ ਵਧਣ ਦੇ ਨਤੀਜੇ ਵਜੋਂ ਹੀ ਹੈ। ਇਸ ਸਮੁੱਚੀ ਘਟਨਾ ਵਿੱਚ ਸਿੱਖਾਂ ਦੀ ਸਿਰਮੌਰ ਸੰਸਥਾ ਤੇ ਧਾਰਮਿਕ ਆਗੂਆਂ ਵੱਲੋਂ ਇਸ ਅਖੌਤੀ ਚਮਤਕਾਰੀ ਘਟਨਾ ਦੇ ਸਿੱਧੀ ਤੇ ਅਸਿੱਧੀ ਹਮਾਇਤ ਕੀਤੀ ਗਈ ਜਿਸ ਦੀ ਕਿ ਸਿੱਖ ਧਰਮ ਵਿੱਚ ਪੂਰਨ ਤੌਰ ਤੇ ਮਨਾਹੀ ਹੈ। ਸਮਾਜ ਦੇ ਸਮੂਹ ਵਰਗਾਂ ਦੇ ਲੋਕਾਂ ਦਾ ਫਰਜ਼ ਹੈ ਕਿ ਉਹ ਆਪਣੇ ਜੀਵਨ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਅਤੇ ਆਲੇ ਦੁਆਲੇ ਵਾਪਰਨ ਵਾਲੇ ਅਖੌਤੀ ਚਮਤਕਾਰੀ ਵਰਤਾਰਿਆਂ ਦੀ ਇਸੇ ਨਜ਼ਰੀਏ ਤੋਂ ਜਾਂਚ ਕਰਨ ਤਾਂ ਜੋ ਅੰਧ ਵਿਸ਼ਵਾਸਾਂ ਤੇ ਭਰਮ ਭੁਲੇਖਿਆਂ ਦੇ ਜੰਜਾਲ ਨੂੰ ਤੋੜਿਆ ਜਾ ਸਕੇ।

ਰਿਪੋਤਾਜ : ਸੁਮੀਤ ਸਿੰਘ

## *ਇਸ ਤਰ੍ਹਾਂ ਵੀ ਪੈਦਾ ਹੁੰਦਾ ਹੈ ਨਾਗ ਦੇਵਤਾ*

ਪਿਛਲੇ ਦਿਨੀਂ ਰੂਪਨਗਰ ਜ਼ਿਲੇ ਦੇ ਸ਼ਹਿਰ ਕੁਰਾਲੀ ਵਿਖੇ ਇਕ ਮੰਦਰ ਵਿਚ ਸੀਲਬੰਦ ਸ਼ੀਸ਼ਿਆਂ ਦੇ ਵਿਚ ਸ਼ਿਵਜੀ ਦੀ ਮੂਰਤੀ ਦੇ ਸਿਰ ਉਪਰ ਨਾਗ ਦੇਵਤਾ ਦੇ ਪ੍ਰਗਟ ਹੋਣ ਦੀਆਂ ਖਬਰਾਂ ਫੋਟੋ ਸਮੇਤ ਲੱਗੀਆਂ ਤੇ ਕੁੱਝ ਘੰਟਿਆਂ ਵਿਚ ਹੀ ਲੋਕਾਂ ਦਾ ਜੰਮਾਵੜਾ ਲੱਗ ਗਿਆ ਤੇ ਢੋਲ-ਢਮੱਕੇ ਨਾਲ ਭਜਨ ਗਾਉਣੇ ਸ਼ੁਰੂ ਕਰ ਦਿਤੇ ਗਏ। ਇਹ ਖਬਰ ਪੜ੍ਹਦਿਆਂ ਹੀ ਤਰਕਸ਼ੀਲ ਸੁਸਾਇਟੀ ਜੋਨ ਚੰਡੀਗੜ੍ਹ ਨੇ ਫੌਰੀ ਕਾਰਵਾਈ ਕਰਦਿਆਂ ਜੋਨਲ ਮੈਂਬਰ ਜਗਤਰਨ ਖੰਟ, ਰੋਪੜ ਇਕਾਈ ਦੇ ਮੁਖੀ ਖਮਿੰਦਰ ਸਿੰਘਪੁਰਾ ਅਤੇ ਮੋਰਿੰਡਾ ਇਕਾਈ ਤੋਂ ਡਾ.ਓਮ ਪ੍ਰਕਾਸ਼ ਕੋਟਲੀ ਦੀ ਡਿਊਟੀ ਲਗਾਈ ਗਈ। ਇਹ ਤਿੰਨੋਂ ਮੈਂਬਰਾਂ ਨੇ ਮੰਦਰ ਵਿਚ ਪਹੁੰਚ ਕੇ ਵੇਖਿਆ ਕਿ ਉੱਥੇ ਇਕੱਠ ਤਾਂ ਸੀ ਪਰ ਸ਼ਿਵਜੀ ਦੇ ਸਿਰ ਉਪਰ ਸੱਪ ਨਹੀਂ ਸੀ। ਇਸ ਬਾਰੇ ਮੰਦਰ ਦੇ ਦੋ ਪੁਜਾਰੀਆਂ (ਇਕ ਬਜ਼ੁਰਗ ਤੇ ਇਕ ਨੌਜਵਾਨ)ਵਿਚੋਂ ਨੌਜਵਾਨ ਪੁਜਾਰੀ ਨਾਲ ਗੱਲ ਕੀਤੀ ਗਈ। ਉਸਨੂੰ ਪੁੱਛਿਆ ਗਿਆ ਕਿ ਨਾਗ ਦੇਵਤਾ ਕਿੱਥੇ ਹੈ? ਉਸਨੇ ਕਿਹਾ ਕਿ ਉਹ ਬਹੁਤ ਖਤਰਨਾਕ ਪਦਮ ਕਿਸਮ ਦਾ ਨਾਗ ਦੇਵਤਾ ਸੀ ਤੇ ਉਹ ਉਸਨੂੰ ਫੜ ਕੇ ਵਿਰਮੀ ਵਿਚ ਛੱਡ ਆਇਆ ਹੈ ਤਾਂ ਕਿ ਕਿਸੇ ਦੇ ਲੜ ਨਾ ਜਾਵੇ। ਬੱਸ ਫਿਰ ਕੀ ਸੀ ਤਰਕਸ਼ੀਲਾਂ ਨੂੰ ਉਸ ਤੇ ਸ਼ੱਕ ਹੋ ਗਿਆ। ਉਸ ਨੂੰ ਪੁੱਛਿਆ ਕਿ ਉਸਨੂੰ ਕੀ ਪਤਾ ਹੈ ਕਿ ਉਹ ਪਦਮ ਕਿਸਮ ਦਾ ਸੀ। ਇਸ ਤੋਂ ਉਹ ਪਾਣੀ-ਪਾਣੀ ਹੋ ਗਿਆ ਤੇ ਕਹਿਣ ਲੱਗਿਆ ਕਿ ਉਹ ਬਚਪਨ ਤੋਂ ਹੀ ਯੂ.ਪੀ. ਵਿਚ ਸੱਪਾਂ ਦਾ ਕੰਮ ਕਰਦਾ ਹੁੰਦਾ ਸੀ । ਪਰ ਫੌਰੀ ਬਾਅਦ ਉਹ ਮੰਨ ਗਿਆ ਕਿ ਸ਼ੀਸ਼ਾ ਖੁੱਲ ਜਾਂਦਾ ਹੈ ਤੇ ਚਾਬੀ ਉਸਦੇ ਕੋਲ ਹੁੰਦੀ ਹੈ। ਇਹ ਸੱਪ ਉਸਨੇ ਹੀ ਸਿਵਜ਼ੀ ਦੀ ਮੂਰਤੀ ਦੇ ਸਿਰ ਉਪਰ ਬਿਠਾਇਆ ਸੀ। ਉਸ ਦੀਆਂ ਗੱਲਾਂ ਸੁਣ ਕੇ ਉਥੇ ਬੈਠੇ ਲੋਕ ਹੈਰਾਨ ਹੋ ਗਏ ਤੇ ਚੁੱਪ-ਚਾਪ ਘਰ੍ਹਾਂ ਨੂੰ ਚਲੇ ਗਏ।

ਰਿਪੋਰਟ: ਜਗਤਰਨ ਖੰਟ

*ਮਾਸਟਰ ਇਕਬਾਲ ਸਿੰਘ, ਮੁਖੀ ਮੋਗਾ ਇਕਾਈ ਵੱਲੋਂ ਆਪਣੇ ਪਿਤਾ ਸ੍ਰ. ਉਜਾਗਰ ਸਿੰਘ ਜੀ ਦੀ ਯਾਦ ਵਿੱਚ ਪਿੰਡ ਦੀ ਫਿਰਨੀ ਤੇ ਲਾਏ ਰੁੱਖਾਂ ਅਤੇ ਉਨ੍ਹਾਂ ਦਾ ਸਰੀਰ ਮੈਡੀਕਲ ਖੋਜਾਂ ਲਈ ਭੇਂਟ ਕਰਨ ਦੇ ਕਦਮ ਦੀ ਅਦਾਰਾ ਤਰਕਸ਼ੀਲ ਸ਼ਲਾਘਾ ਕਰਦਾ ਹੈ।*

### ਕਾਫਿਲਾ

ਸਾਥੀ ਤੁਰੇ ਨੇ ਬੰਨ ਕੇ ਕਾਫਿਲਾ
ਕਾਫਿਲਾ ਲੰਬਾ ਹੁੰਦਾ ਲੰਬਾ ਹੋਇਆ
ਮੰਜਿਲ ਨੇੜੇ ਹੁੰਦੀ ਨੇੜੇ ਹੁੰਦੀ ਨੇੜੇ ਹੋ ਗਈ
ਹਨ੍ਹੇਰਾ ਦੂਰ ਹੁੰਦਾ ਦੂਰ ਹੁੰਦਾ ਦੂਰ ਹੋ ਗਿਆ
ਅੰਧ ਵਿਸ਼ਵਾਸ ਨਾਲ ਜਦੋਂ ਤਰਕਾਂ ਲੜਾਈ ਲੜੀ
ਵਿਸ਼ਵਾਸ ਦੀ ਜਿੱਤ ਦਾ ਵਿਸ਼ਵਾਸ ਹੋ ਗਿਆ
ਹਨੇਰੇ ਨੇ ਲਾਇਆ ਸੀ ਜੋਰ ਸਦਾ ਰਹਿਣ ਦਾ
ਮਘਿਆ ਸੀ ਸੂਰਜ ਤੇ ਸਵੇਰਾ ਹੁੰਦਾ ਸਵੇਰਾ ਹੋ ਗਿਆ
ਹਰਨੇਕ ਭੱਜ ਜਾਣਗੇ ਇਹ ਚਿਮਟੇ ਤੇ ਡੇਰੇ ਛੱਡ
ਤਰਕਸ਼ੀਲਾਂ ਦਾ ਕਾਫਿਲਾ ਜਦੋਂ ਲਮੇਰਾ ਹੋ ਗਿਆ।

*ਹਰਨੇਕ ਸਿੰਘ, ਨੰਗਲ*

# ਭਾਰਤੀ ਸਿਆਸਤ ਦੇ .ਗੈਬੀ ਅਸਤਰ

ਸਿੱਧੂ ਦਮਦਮੀ

ਦੇਸ਼ ਦੇ ਸਿਆਸੀ ਨੇਤਾਵਾ ਦੇ ਪ੍ਰਸੰਗ ਵਿੱਚ ਗਾਹੇ- ਬਗਾਹੇ ਉੱਭਰਦੀ ਰਹਿਣ ਵਾਲੀ ਇਸ ਗੱਲ ਨੂੰ ਹੁਣ ਪਹਿਲਾਂ ਵਾਂਗ ਹੱਸ ਕੇ ਨਹੀਂ ਟਾਲਿਆ ਜਾ ਸਕਦਾ। ......ਚੋਣਾਂ ਜਿੱਤਣ ਲਈ ਲਗਪਗ ਹਰੇਕ ਪਾਰਟੀ ਦੇ ਕਿਸੇ ਨਾ ਕਿਸੇ ਉਮੀਦਵਾਰ ਵਲੋਂ ਪੂਜਾ, ਹਵਨ ਆਦਿ ਕਰਵਾਉਣ ਤੇ ਇਸ ਦੇ ਬਲਬੂਤੇ' ਤੇ ਵਿਰੋਧੀਆਂ ਦਾ ਸਿਆਸੀ ਸਫਾਇਆ ਕਰਨ ਦੇ ਯਕੀਨ 'ਤੇ ਹੱਸਿਆ ਜਾ ਸਕਦਾ ਹੈ । ...ਇਸ ਖਬਰ ਨੂੰ ਵੀ ਹਾਸੇ ਵਿੱਚ ਉਡਾਇਆ ਜਾ ਸਕਦਾ ਹੈ ਕਿ ਇਕ ਸਾਬਕਾ ਪ੍ਰਧਾਨ ਮੰਤਰੀ ਸਰਕਾਰੀ ਬੰਗਲੇ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾ ਆਪਣੀ ਸਰਕਾਰ ਤੇ ਪਰਿਵਾਰ ਦੀ ਉੱਨਤੀ 'ਤੇ ਸਲਾਮਤੀ ਲਈ, ਬੰਗਲੇ ਦੇ ਦਰਵਾਜ਼ਿਆਂ ਦੀਆਂ ਦਿਸ਼ਾਵਾਂ ਤੇ ਪਲੰਘਾਂ ਦੇ ਢਾਸਣਿਆਂ ਨੂੰ ਵਾਸਤੂ-ਸ਼ਸ਼ਾਸਤਰ ਅਨੁਸਾਰ ਕਰਨ ਲਈ ਵੱਡੇ ਸਰਕਾਰੀ ਖਰਚੇ ਤੇ ਭੰਨ ਤੋੜ ਕਰਵਾਉਂਦਾ ਹੈ।

ਇਕ ਕੇਂਦਰੀ ਮੰਤਰੀ ਵਲੋਂ ਵਿਸ਼ਵਦਿਆਲੇ ਦੇ ਪਾਠ ਕ੍ਰਮ ਵਿੱਚ ਜੋਤਿਸ਼ ਵਿਦਿਆ ਨੂੰ ਸ਼ਾਮਲ ਕਰਵਾਉਣ ਨੂੰ ਵੀ ਹਲਕੇ ਰੌਂਅ ਵਿੱਚ ਲੋਕ ਲੈ ਸਕਦੇ ਹਨ । ਕਿਸੇ ਮੁੱਖ ਮੰਤਰੀ ਵਲੋਂ ਆਪਣੇ ਸਹੁੰ-ਚੁੱਕ ਸਮਾਗਮ ਦਾ ਸਮਾਂ ਆਪਣੇ ਮੁੱਖ ਸਕੱਤਰ ਦੀ ਥਾਂ ਸੁਆਮੀਆਂ, ਬਾਬਿਆ, ਜੋਤਸ਼ੀਆਂ ਤੋਂ ਪੁੱਛ ਕੇ ਤੈਅ ਕਰਨ ਨੂੰ ਵੀ ਉਸ ਦਾ ਜਾਤੀ ਅੰਧ ਵਿਸ਼ਵਾਸ ਕਹਿ ਕੇ ਪਾਸੇ ਕੀਤਾ ਜਾ ਸਕਦਾ ਹੈ । ਪਰ ਦੇਸ਼ ਦੀ ਪ੍ਰਮੁੱਖ ਵਿਰੋਧੀ ਪਾਰਟੀ ਦੇ ਨੇਤਾਵਾਂ ਵਲੋਂ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਮਰਵਾਉਣ ਲਈ ਹਵਨ ਕਰਵਾਉਣ ਦੇ ਮਾਮਲੇ ਨੂੰ ਹੱਸ ਕੇ ਨਹੀਂ ਟਾਲਿਆ ਜਾ ਸਕਦਾ । ਖੁਦ ਪ੍ਰਧਾਨ ਮੰਤਰੀ ਤੇ ਉਹ ਵੀ ਡਾ. ਮਨਮੋਹਨ ਸਿੰਘ ਜਿਹੇ ਵਿਅਕਤੀ ਦੇ ਮੂੰਹੋਂ ਇਸ ਵਾਕਿਆ ਬਾਰੇ ਇਕ ਅੰਗਰੇਜ਼ੀ ਰਸਾਲੇ ਨੂੰ ਦਿੱਤੀ ਇੰਟਰਵਿਊ ਵਿੱਚ ਜ਼ਿਕਰ ਹੋਣਾ, ਮਾਮਲੇ ਦੀ ਗੰਭੀਰਤਾ ਦਾ ਸੰਕੇਤ ਦਿੰਦਾ ਹੈ। ਗੰਭੀਰਤਾ ਇਸ ਕਰਕੇ ਨਹੀਂ ਕਿ ਟੂਣੇ, ਟਾਮਣ, ਹਵਨ, ਪੂਜਾ ਨਾਲ ਸਰਕਾਰਾਂ ਬਦਲੀਆਂ ਜਾਂ ਬਚਾਈਆਂ ਜਾ ਸਕਦੀਆਂ ਹਨ , ਸਗੋਂ ਇਸ ਕਰਕੇ ਕਿ ਇਸ ਜ਼ਿਕਰ ਨਾਲ ਦੇਸ਼ ਦੀ ਸਿਆਸਤ ਦੇ ਕਰਨਧਾਰਾਂ ਦੀ ਮਾਨਸਿਕਤਾ ਵਿਚ ਬੈਠੀ ਕਮੀਨਗੀ ਦੀ ਕੋਰ ਵਾਲੀ ਉਸ ਕਾਲੀ ਕੋਠੜੀ ਦਾ ਬੂਹਾ ਖੁੱਲ੍ਹ ਗਿਆ ਹੈ ਜਿਸ ਦਾ ਜ਼ਿਕਰ ਹੁਣ ਤਕ ਸਿਆਸੀ ਇਕੱਠਾਂ, ਮੰਡਲੀਆਂ ਦੇ ਹਾਸ਼ੀਏ 'ਤੇ ਗੱਪ- ਸ਼ੱਪ ਵਜੋਂ ਹੀ ਹੁੰਦਾ ਸੀ ਕਿ ਕਿਵੇਂ ਇਕ ਲੀਡਰ ਵਲੋਂ ਦੂਜੇ ਦੇ ਸਿਆਸੀ ਸਫਾਏ ਲਈ ਧਰਮ ਗੁਰੂਆਂ, ਜੋਤਸ਼ੀਆਂ ਦੀਆਂ ਸੇਵਾਵਾਂ ਲਈਆਂ ਗਈਆਂ ਹਨ। ਪਰ ਇਸ ਪ੍ਰਧਾਨ ਮੰਤਰੀ ਵਲੋਂ ਉਕਤ ਘਟਨਾ ਦੇ ਜ਼ਿਕਰ ਨਾਲ ਇਹ ਮੁੱਦਾ ਗੰਭੀਰਤਾ ਦੇ ਦਾਇਰੇ ਵਿਚ ਦਾਖਲ ਹੋ ਗਿਆ ਲੱਗਦਾ ਹੈ । ਪ੍ਰਧਾਨ ਮੰਤਰੀ ਦੇ ਉਪਰਕੋਤ ਬਿਆਨ ਨਾਲ ਛਿੜੇ ਇਸ ਵਿਵਾਂਦ ਤੋਂ ਅਜਿਹੀਆਂ ਕਈ ਹੋਰ ਅਨੇਕਾਂ ਘਟਨਾਵਾਂ ਯਾਦ ਆ ਰਹੀਆਂ ਹਨ ਜੋ ਜ਼ਿਆਦਾਤਰ ਮੌਜ਼ ਦਾ ਮੁੱਦਾ ਬਣਦੀਆਂ ਰਹੀਆਂ ਹਨ। ਪੰਜਾਬ ਵਿੱਚ ਪਿਛਲੀਆਂਵਿਧਾਨ ਸਭਾ ਚੋਣਾਂ ਤੋਂ ਪਹਿਲਾਂ ਮੁੱਖ ਮੰਤਰੀ ਕੈਪਟਨ ਅਮਰਿਦਰ ਸਿੰਘ ਦੇ ਇਕ ਨਜ਼ਦੀਕੀ ਵਲੋਂ ਨੰਗਲ ਨੇੜਲੇ ਗੁਰਦੁਆਰਾ, ਬਿਭੌਰ ਸਾਹਿਬ ਵਿੱਚ ਚੌਪਈ ਦੇ ਪਾਠ ਕਰਵਾਉਣ ਦਾ ਮਾਮਲਾ ਮੀਡੀਆ ਵਿੱਚ ਉਭਰਿਆ ਸੀ ਕਿਹਾ ਗਿਆ ਸੀ ਕਿ ਇਹ ਪਾਠ ਸ੍ਰੀ ਪ੍ਰਕਾਸ਼ ਸਿੰਘ ਬਾਦਲ 'ਤੇ ਉਸ ਦੇ ਪਰਿਵਾਰ ਨੂੰ ਨੁਕਸਾਨ ਪਹੁੰਚਾਉਣ ਦੀ ਨੀਅਤ ਨਾਲ ਕਰਵਾਇਆ ਜਾ ਰਿਹਾ ਸੀ। ਸ਼ਾਇਦ ਇਹ ਪਹਿਲੀ ਵਾਰ ਸੀ ਕਿ ਸਰਬੱਤ ਦਾ ਭਲਾ ਮੰਗਣ ਵਾਲੀ ਗੁਰਬਾਣੀ ਨੂੰ ਵੀ ਵਿਰੋਧੀ ਦੇ ਸਫਾਏ ਲਈ ਇਕ 'ਗੈਬੀ ਅਸਤਰ' ਵਜੋਂ ਵਰਤਣ ਦੇ ਛੜ ਯੰਤਰ ਦਾ ਭੰਡਾ ਸ਼ਰ੍ਹੇਆਮ ਇੰਜ ਭੱਜਿਆ ਸੀ।

ਕਿਸੇ ਵਿਦੇਸ਼ੀ ਵਿਦਵਾਨ ਲਈ ਜਾਨਣਾ ਬਹੁਤ ਦਿਲਚਸਪ ਹੋ ਸਕਦਾ ਹੈ ਕਿ ਕਿਵੇਂ ਅਜੋਕੇ ਯੁਗ ਵਿੱਚ ਦੁਨੀਆਂ ਦੀ ਵੱਡੀ ਤਾਕਤ ਬਣ ਕੇ ਉਭਰਨ ਦਾ ਦਾਅਵਾ ਕਰਨ ਵਾਲੇ ਮੁਲਕ ਵਿਚ ਪੁਰਾਣੀਆਂ ਮਿਥਿਹਾਸਕ ਫਿਲਮਕਥਾਵਾਂ ਵਿਚਲੇ ਦੇਵ 'ਤੇ ਦਾਨਵ ਵਲੋਂ ਇਕ ਦੂਜੇ ਦੇ ਸਫਾਏ ਲਈ ਹਵਨ ਕਰਨ, ਬਲੀ ਦੇਣ, ਛਿਲਾ ਕੱਢਣ ਵਾਂਗ ਭਾਰਤੀ ਆਦਿਵਾਸੀ ਕਬੀਲੇ 'ਤੇ ਦਿਹਾਤੀ ਲੋਕ ਨਹੀਂ ਸਗੋ ਦੇਸ਼ 'ਤੇ ਪੂਰੇ ਪੰਜ ਸਾਲ ਰਾਜ ਕਰਨ ਵਾਲੀ ਸਿਆਸੀ ਪਾਰਟੀ ਦੇ ਨੇਤਾ ਆਪਣੇ ਵਿਰੋਧੀਆਂ ਦੇ ਖਾਤਮੇ ਲਈ ਟੂਣੇ-ਟਾਮਣ ਕਰ ਰਹੇ ਹਨ। ਇਸ ਪ੍ਰਸੰਗ ਵਿੱਚ ਸਹਿਵਨ ਹੀ ਮੈਨੂੰ ਮੇਰੇ ਪਿੰਡ ਦੇ ਖੇਤਾਂ ਵਿਚ ਕੰਮ ਕਰ ਰਿਹਾ ਉਹ ਕਾਮਾ ਯਾਦ ਆ ਰਿਹਾ ਹੈ, ਜਿਸਨੇ ਦੂਰ ਅੰਬਰਾਂ ਵਿਚ ਧੂੰਏ ਦੀ ਲਕੀਰ ਛੱਡਦੇ ਜਾ ਰਹੇ ਜੈੱਟ ਨੂੰ ਕਾਲੇ ਜਾਦੂ ਦੇ ਕਿਸੇ ਮਾਹਰ ਵਲੋਂ ਕਿਸੇ ਨੂੰ ਮਾਰਨ ਲਈ ਭੇਜੀ ਜਾ ਰਹੀ 'ਸਿਟ' ਸਮਝ ਲਿਆ ਸੀ। ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਮਰਵਾਉਣ ਲਈ ਹਵਨ ਕਰਵਾਉਣ ਵਾਲੇ ਨੇਤਾਵਾਂ ਤੇ ਮੇਰੇ ਪਿੰਡ ਦੇ ਉਸ ਅਨਪੜ੍ਹ ਕਾਮੇ ਦੀ ਗੈਬੀ ਅਸਤਰਾਂ ਵਿੱਚ ਵਿਸ਼ਵਾਸ਼ ਵਿਚਲੀ ਸਮਾਨਤਾ ਨੂੰ ਹਾਸੇ ਵਿਚ ਕਦਾਚਿਤ ਨਹੀਂ ਉਡਾਇਆ ਜਾ ਸਕਦਾ। ਸੱਤਾ ਦੀ ਭੁੱਖ ਸਾਡੇ ਦੇਸ਼ ਦੇ ਨੇਤਾਵਾਂ ਨੂੰ ਜਿਹੜੇ ਨੀਵਾਣਾਂ ਵੱਲ ਲੈ ਕੇ ਜਾ ਰਹੀ ਹੈ , ਉੱਥੇ ਨਵੀਂ ਸਦੀ ਦਾ ਗਲੋਬਲ ਲੀਡਰ ਭਾਰਤ ਨਹੀਂ ਸਗੋਂ ਅੰਧ ਵਿਸ਼ਵਾਸ ਦੀ ਗਾਰ ਵਿਚ ਲਿੱਬੜਿਆ ਤੇ ਵਿਗਿਆਨਕ ਤਰੱਕੀ ਦੀ ਥਾਂ ਓਹੜ-ਪੋਹੜ ਤੇ ਜਾਦੂ-ਟੂਣੇ ਵਿਚੋਂ ਆਪਣੀ ਹੋਂਦ ਭਾਲ ਰਿਹਾ ਇਕ ਹਨੇਰੇ ਨਾਲ ਭਰਿਆ ਦੇਸ਼ ਮਿਲੇਗਾ। ਨਿਰਸੰਦੇਹ, ਦੇਸ਼ 'ਤੇ ਰਾਜ ਕਰ ਚੁੱਕੀ ਤੇ ਹੁਣ ਮੁੱਖ ਧਿਰ ਵਜੋਂ ਸਰਕਾਰ ਨਾਲ ਦਸਤਪੰਜਾ ਲੈਣ ਲਈ ਹਰ ਪਲ ਤਿਆਰ ਰਹਿੰਦੀ ਪਾਰਟੀ ਦੇ ਚੋਟੀ ਦੇ ਲੀਡਰਾਂ ਵਲੋਂ ਦੇਸ਼ ਦੇ ਪ੍ਰਧਾਨ ਮੰਤਰੀ ਦੀ ਮੌਤ ਵਾਸਤੇ ਹਵਨ ਕਰਵਾਉਣ ਦਾ ਭਾਂਡਾ ਭੰਨ ਕੇ, ਡਾ. ਮਨਮੋਹਨ ਸਿੰਘ ਨੇ ਇਕ ਐਸੀ ਸਿਆਸੀ ਮਾਨਸਿਕਤਾਦਾ ਭਾਂਡਾ ਭੰਨਿਆ ਹੈ, ਜੋ ਦੇਸ਼ ਦੀ ਹਰ ਸਿਆਸੀ ਪਾਰਟੀ ਵਿੱਚ ਕਿਸੇ ਨਾ ਕਿਸੇ ਪੱਧਰ 'ਤੇ ਆਪਣੇ ਸਿਆਹ ਖੰਭ ਫੈਲਾਅ ਰਹੀ ਹੈ । ਨਿਰਸੰਦੇਹ ਡਾ. ਮਨਮੋਹਨ ਸਿੰਘ ਵਰਗੇ ਸ਼ਖਸ ਨੂੰ ਅਜਿਹੀਆਂ ਤਿਕੜਮਾਂ ਨਾਲ ਕੋਈ ਫਰਮ ਨਹੀਂ ਪੈਣ ਲੱਗਾ 'ਤੇ ਉਨ੍ਹਾਂ ਨੇ ਅਜਿਹਾ ਕਹਿ ਵੀ ਦਿੱਤਾ ਹੈ। ਪਰ ਜਦੋਂ ਕਦੇ ਦੇਸ਼ 'ਤੇ ਰਾਜ ਕਰ ਚੁੱਕੀ ਤੇ ਹੁਣ ਮੁੱਖ ਵਿਰੋਧੀ ਪਾਰਟੀ ਦੇ ਲੀਡਰ ਪਾਰਲੀਮੇਂਟ ਜਾਂ ਚੋਣਾਂ ਵਿੱਚ ਸਰਕਾਰ ਨੂੰ ਹਰਾਉਣ ਦੀ ਥਾਂ ਹਵਨ-ਜੰਤਰਾਂ ਮੰਤਰਾਂ ਦਾ ਆਸਰਾ ਲੈਣ ਲੱਗਣ ਤਾਂ ਦੁਨੀਆਂ ਦੇ ਸਭ ਤੋਂ ਵੱਡੇ ਲੋਕਤੰਤਰ ਦੇ ਵਾਸੀ ਹੋਣ ਦਾ ਸੁਪਨਾ ਪਾਲੀ ਬੈਠੇ ਨਾਗਰਿਕ ਜ਼ਰੂਰ ਠੱਗੇ ਜਾ ਰਹੇ ਮਹਿਸੂਸ ਕਰਦੇ ਹਨ।

*ਸੰਪਾਦਕ, ਪੰਜਾਬੀ ਟ੍ਰਿਬਿਊਨ





# ਐਲ.ਫਰਡ ਨੋਬਲ

ਕੁਲਜੀਤ ਡੰਗਰ ਖੇੜਾ

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਦੋਂ ਵੀ ਕਿਸੇ ਵਿਅਕਤੀ ਨੇ ਇਸ ਦੁਨੀਆਂ ਵਿੱਚ ਆਪਣਾ ਨਵਾਂ ਵਿਚਾਰ ਰੱਖਿਆ ਤਾਂ ਪੁਰਾਣੀ ਲੀਹ ਨੂੰ ਪਿੱਟਣ ਵਾਲੇ ਲੋਕਾਂ ਨੇ ਉਸ ਦਾ ਡਟ ਕੇ ਵਿਰੋਧ ਕੀਤਾ। ਇਸ ਵਿਰੋਧ ਨਾਲ ਉਹਨਾਂ ਵਿਅਕਤੀਆਂ ਦੇ ਨਵੇਂ ਵਿਚਾਰਾਂ ਨੂੰ ਤਾਂ ਖ਼ਤਮ ਨਹੀਂ ਕੀਤਾ ਜਾ ਸਕਿਆ ਪਰ ਉਹਨਾਂ ਮਹਾਨ ਵਿਅਕਤੀਆਂ ਨੂੰ ਅਨੇਕਾਂ ਮਾਨਸਿਕ ਤੇ ਸਰੀਰਕ ਤਸੀਹੇ ਝੱਲਣੇ ਪਏ। ਕਈਆਂ ਨੂੰ ਤਾਂ ਆਪਣੀ ਵਡਮੁੱਲੀ ਜ਼ਿੰਦਗੀ ਤੋਂ ਵੀ ਧੋਣੇ ਪਏ। ਇਹੋ ਜਿਹੇ ਵਿਅਕਤੀਆਂ ਵਿੱਚੋਂ ਸਵੀਡਨ ਦਾ ਮਹਾਨ ਵਿਗਿਆਨੀ ਐਲਫਰਡ ਨੋਬਲ ਵੀ ਹੈ, ਜੋ ਕਿ ਦੁਨੀਆਂ ਭਰ ਵਿੱਚ ਨੋਬਲ ਇਨਾਮਾਂ ਲਈ ਜਾਣਿਆ ਜਾਂਦਾ ਹੈ।

ਐਲ.ਫਰਡ ਨੋਬਲ ਦਾ ਜਨਮ ਸਵੀਡਨ ਦੇ ਇੱਕ ਸ਼ਾਂਤ ਸ਼ਹਿਰ ਸਟਾਕਹੋਮ ਵਿਖੇ 21 ਅਕਤੂਬਰ 1833 ਨੂੰ ਹੋਇਆ। ਆਪ ਜੀ ਦੇ ਪਿਤਾ ਇੱਕ ਮੰਨੇ ਪ੍ਰਮੰਨੇ ਰਸਾਇਣਕ ਵਿਗਿਆਨੀ ਸਨ। ਉਹਨਾਂ ਨੇ ਪਹਿਲੀ ਵਾਰੀ ਪਾਣੀ ਹੇਠਾਂ ਚੱਲਣ ਵਾਲੀ ਬਾਰੂਦੀ ਸੁਰੰਗ ਦਾ ਨਿਰਮਾਣ ਕੀਤਾ ਸੀ। ਇਸ ਖ਼ੋਜ ਨਾਲ ਸੰਸਾਰ ਦੇ ਕਈ ਦੇਸ਼ਾਂ ਦਾ ਧਿਆਨ ਉਹਨਾਂ ਵੱਲ ਗਿਆ। ਉਹਨਾਂ ਨੇ ਆਪਣੇ ਮੁਲਕ ਵਿੱਚ ਆਉਣ ਦੀਆਂ ਪੇਸ਼ਕਸ਼ਾਂ ਕੀਤੀਆਂ। ਰੂਸ ਦੀ ਪੇਸ਼ਕਸ਼ ਨੂੰ ਸਵੀਕਾਰਦਿਆਂ ਉਹਨਾਂ ਸੈਂਟਪੀਟਰਬਰਗ ਵਿਖੇ ਜਾ ਕੇ ਵੱਡੇ ਪੱਧਰ ਤੇ ਬਾਰੂਦੀ ਸੁਰੰਗਾਂ ਬਣਾਉਣ ਦਾ ਕੰਮ ਆਰੰਭ ਕਰ ਦਿੱਤਾ। ਬਾਲ ਐਲ.ਫਰਡ ਤੇ ਉਸਦਾ ਭਰਾ ਐਮਲ ਜੋ ਬਾਰੂਦ ਦੇ ਢੇਰਾਂ ਵਿੱਚ ਖੇਡ ਖੇਡ ਕੇ ਵੱਡੇ ਹੋ ਰਹੇ ਸਨ ਸੁਭਾਵਿਕ ਤੌਰ ਤੇ ਉਹਨਾਂ ਦੀ ਰੁਚੀ ਵੀ ਵਿਸਫ਼ੋਟਕ ਪਦਾਰਥਾਂ ਵਿੱਚ ਸੀ। ਐਲਫਰਡ ਨੋਬਲ ਨੇ ਆਪਣੀ ਮੁਢਲੀ ਸਿੱਖਿਆ ਰੂਸ ਵਿੱਚ ਪੂਰੀ ਕੀਤੀ ਤੇ ਉਚੇਰੀ ਪੜ੍ਹਾਈ ਲਈ ਉਹ ਅਮਰੀਕਾ ਚਲਾ ਗਿਆ ਜਿੱਥੇ ਉਸ ਨੇ ਮਕੈਨੀਕਲ ਦੀ ਇੰਜੀਨੀਰਿੰਗ ਦੀ ਡਿਗਰੀ ਪ੍ਰਾਪਤ ਕੀਤੀ। ਉਸ ਦੀ ਰਸਾਇਣ ਵਿਗਿਆਨ ਤੇ ਮਕੈਨੀਕਲ ਵਿੱਚ ਬਰਾਬਰ ਦੀ ਰੁਚੀ ਸੀ। ਇਸੇ ਰੁਚੀ ਵਿੱਚੋਂ ਉਸ ਨੇ ਆਪਣੀ ਪਹਿਲੀ ਖ਼ੋਜ ਗੈਸੋਮੀਟਰ ਦੀ ਕੀਤੀ। ਐਲਫਰਡ ਦੇ ਪਿਤਾ ਜੀ ਤੇ ਭਰਾ ਐਮਲ ਉਦਯੋਗਿਕ ਪੱਧਰ ਤੇ ਨਾਈਟ੍ਰੋਗਲਿਸਰੀਨ (ਵਿਸਫ਼ੋਟਕ ਸਮੱਗਰੀ) ਬਣਾਉਣ ਦੇ ਕੰਮ ਵਿੱਚ ਲੱਗੇ ਹੋਏ ਸਨ। ਇੱਕ ਦਿਨ ਉਹਨਾਂ ਦੀ ਪ੍ਰਯੋਗਸ਼ਾਲਾ ਵਿੱਚ ਜ਼ੋਰਦਾਰ ਧਮਾਕਾ ਹੋਇਆ ਜਿਸ ਨਾਲ ਸਾਰੀ ਇਮਾਰਤ ਉੱਡ ਗਈ। ਉਸ ਦਾ ਭਰਾ ਐਮਲ ਤੇ ਬਹੁਤ ਸਾਰੇ ਵਿਅਕਤੀ ਮਾਰੇ ਗਏ। ਇਸ ਦੁਰਘਟਨਾ ਨੇ ਐਲਫਰਡ ਦੇ ਮਨ ਤੇ ਡੂੰਘਾ ਅਸਰ ਪਾਇਆ ਪਰ ਉਸ ਨੇ ਹੌਂਸਲਾ ਨਹੀਂ ਹਾਰਿਆ। ਉਸ ਨੇ ਇੱਕ ਕਿਸ਼ਤੀ ਕਿਰਾਏ ਤੇ ਲਈ, ਉਸ ਵਿੱਚ ਆਪਣੀ ਪ੍ਰਯੋਗਸ਼ਾਲਾ ਬਣਾਈ ਤੇ ਦੂਰ ਸਮੁੰਦਰ ਵਿੱਚ ਚਲਾ ਗਿਆ ਤਾਂ ਜੋ ਫਿਰ ਧਮਾਕਾ ਹੋਣ ਤੇ ਉਸ ਦੀ ਜਾਨ ਤੋਂ ਬਿਨਾ ਹੋਰ ਕਿਸੇ ਦਾ ਵਾਲ ਵਿੰਗਾ ਨਾ ਹੋਵੇ। ਉਹ ਨਾਈਟ੍ਰੋਗਲਿਸਰੀਨ ਵਿੱਚ ਗਤੀਹੀਣ ਤੱਤ ਮਿਲਾਉਣ ਵਿੱਚ ਸਫਲ ਹੋ ਗਿਆ ਜਿਸ ਨਾਲ ਉਹ ਸੁਰੱਖਿਅਤ ਵਿਸਫ਼ੋਟ ਜਿਸ ਨੂੰ ਡਾਈਨਾਮਾਈਟ ਕਹਿੰਦੇ ਹਨ ਬਣਾਉਣ ਵਿੱਚ ਕਾਮਯਾਬ ਹੋਇਆ। ਉਸ ਨੇ ਆਪਣੀ ਇਸ ਖ਼ੋਜ ਨੂੰ 10 ਸਤੰਬਰ 1860 ਈ: ਪੇਟੈਂਟ ਕਰਵਾਇਆ। ਉਸਨੇ ਇਹ ਖ਼ੋਜ ਯੁੱਧ ਦਾ ਖ਼ਤਰਾ ਵਧਾਉਣ ਲਈ ਨਹੀਂ ਸੀ ਕੀਤੀ ਬਲਕਿ ਇਸ ਖ਼ੋਜ ਨਾਲ ਸੜਕਾਂ ਬਣਾਉਣ, ਪਹਾੜੀ ਸੁਰੰਗਾਂ ਬਣਾਉਣ, ਥਾਂ ਪੱਧਰਾ ਕਰਨ ਤੇ ਨਹਿਰਾਂ ਖੋਦਣ ਆਦਿ ਦੇ ਕੰਮਾਂ ਵਿੱਚ ਵੱਡੀ ਕ੍ਰਾਂਤੀ ਆਈ। ਇਸ ਨਾਲ ਮੁਸ਼ਕਲ ਕੰਮ ਆਸਾਨ ਹੋ ਗਏ। ਸੰਸਾਰ ਦੇ ਹਰ ਕੋਨੇ ਵਿੱਚ ਉਸ ਦੀ ਇਸ ਖ਼ੋਜ ਨੂੰ ਵਰਤਿਆ ਜਾਣ ਲੱਗਾ। ਇਸ ਖ਼ੋਜ ਨੇ ਉਸ ਨੂੰ ਬਹੁਤ ਨਾਮ ਤੇ ਪੈਸਾ ਦਿੱਤਾ। ਉਸ ਦੀ ਕਾਮਯਾਬੀ ਤੇ ਵਧਦੇ ਹੋਏ ਪ੍ਰਭਾਵ ਨੂੰ ਵੇਖ ਕੇ ਕੁਝ ਰਾਜਨੀਤੀਵਾਨਾਂ ਤੇ ਉਦਯੋਗਪਤੀਆਂ ਨੂੰ ਸਾੜਾ ਹੋਣ ਲੱਗਾ। ਉਹ ਐਲ.ਫਰਡ ਦੀ ਇਸ ਤਰੱਕੀ ਨੂੰ ਵੇਖ ਕੇ ਖ਼ੁਸ਼ ਨਹੀਂ ਸਨ। ਇਸ ਲਈ ਉਹਨਾਂ ਨੇ ਉਸ ਦਾ ਭੰਡੀ ਪ੍ਰਚਾਰ ਸ਼ੁਰੂ ਕਰ ਦਿੱਤਾ। ਅਖ਼ਬਾਰਾਂ ਨੇ ਉਸ ਦੀ ਸਖ਼ਤ ਅਲੋਚਨਾ ਕੀਤੀ ਤੇ ਉਸ ਨੂੰ ਬੁਰੀ ਪ੍ਰਤਿਭਾ ਵਾਲਾ ਆਦਮੀ ਤੇ ਆਪਣੇ ਆਪ ਸਿੱਖਿਆ ਹੋਇਆ ਤਬਾਹੀ ਦਾ ਮਾਲਕ ਕਹਿ ਕੇ ਪੁਕਾਰਿਆ। ਇੱਕ ਸਵੇਰ ਤਾਂ ਹੱਦ ਹੀ ਹੋ ਗਈ ਜਦ ਇੱਕ ਅਖ਼ਬਾਰ ਨੇ ਉਸ ਨੂੰ ਮਰਿਆ ਹੋਇਆ ਘੋਸ਼ਿਤ ਕਰ ਦਿੱਤਾ। ਇਹ ਪੜ੍ਹ ਕੇ ਉਸ ਕੋਮਲ ਦਿਲ ਵਾਲੇ ਵਿਅਕਤੀ ਨੂੰ ਡੂੰਘਾ ਸਦਮਾ ਲੱਗਾ। ਉਹ ਇਹ ਸਮਝ ਗਿਆ ਕਿ ਹੁਣ ਉਸ ਦਾ ਅੰਤ ਨੇੜੇ ਹੈ ਕਿਉਂਕਿ ਵਿਰੋਧੀ ਵਿਚਾਰਾਂ ਵਾਲੇ ਲੋਕ ਉਸ ਨੂੰ ਬਹੁਤਾ ਚਿਰ ਜੀਣ ਨਹੀਂ ਦੇਣਗੇ। ਉਸ ਨੇ ਆਪਣੀ ਵਸੀਅਤ ਤਿਆਰ ਕੀਤੀ ਜਿਸ ਵਿੱਚ ਉਸ ਨੇ ਲਿਖਿਆ ਕਿ ਬੈਂਕਾਂ ਵਿੱਚ ਜਮ੍ਹਾਂ ਉਸ ਦੇ ਕੁੱਲ ਰੁਪਇਆਂ ਦੇ ਵਿਆਜ ਨੂੰ ਪੰਜ ਬਰਾਬਰ ਹਿੱਸਿਆਂ ਵਿੱਚ ਵੰਡ ਕੇ ਪੰਜ ਵੱਖ ਵੱਖ ਖ਼ੇਤਰਾਂ ਵਿੱਚ ਸਭ ਤੋਂ ਵਧੀਆ ਕੰਮ ਕਰਨ ਵਾਲੇ ਵਿਅਕਤੀਆਂ ਨੂੰ ਇਨਾਮ ਵਜੋਂ ਦਿੱਤਾ ਜਾਵੇ। ਇਹ ਇਨਾਮ ਸਭ ਤੋਂ ਪਹਿਲਾਂ 10 ਦਸੰਬਰ 1901 ਨੂੰ ਵਿਗਿਆਨ ਦੇ ਤਿੰਨ ਖ਼ੇਤਰਾਂ ਭੌਤਿਕ ਵਿਗਿਆਨ, ਰਸਾਇਣਕ ਵਿਗਿਆਨ ਤੇ ਮੈਡੀਕਲ ਵਿਗਿਆਨ ਤੋਂ ਇਲਾਵਾ ਸਾਹਿਤ ਦੇ ਖ਼ੇਤਰ ਤੇ ਸੰਸਾਰਿਕ ਸ਼ਾਂਤੀ ਲਈ ਸਭ ਤੋਂ ਵਧੀਆ ਯੋਗਦਾਨ ਪਾਉਣ ਵਾਲੇ ਵਿਅਕਤੀਆਂ ਨੂੰ ਦਿੱਤਾ ਗਿਆ। 1968 ਵਿੱਚ ਇੱਕ ਹੋਰ ਨੋਬਲ ਇਨਾਮ ਅਰਥ ਸ਼ਾਸਤਰ ਦੇ ਖ਼ੇਤਰ ਵਿੱਚ ਯੋਗਦਾਨ ਪਾਉਣ ਵਾਲੇ ਲਈ ਸ਼ੁਰੂ ਕੀਤਾ ਗਿਆ। ਇਸ ਤਰ੍ਹਾਂ ਨੋਬਲ ਇਨਾਮਾਂ ਦੀ ਸੰਖ਼ਿਆ ਛੇ ਹੋ ਗਈ। ਨੋਬਲ ਇਨਾਮ ਪ੍ਰਾਪਤ ਕਰਨ ਵਾਲੇ ਵਿਅਕਤੀਆਂ ਦੀ ਚੋਣ ਪ੍ਰਕਿਰਿਆ ਕਾਫ਼ੀ ਲੰਬੀ ਹੁੰਦੀ ਹੈ। ਇਸ ਲਈ ਲਗਭਗ 3000 ਵਿਅਕਤੀਆਂ ਨੂੰ ਸੱਦਾ ਪੱਤਰ ਭੇਜਿਆ ਜਾਂਦਾ ਹੈ। ਵੱਖ-ਵੱਖ ਖ਼ੇਤਰਾਂ ਦੇ ਮਾਹਰਾਂ ਦੀ ਇੱਕ ਟੀਮ ਆਪਣੀ ਰਿਪੋਰਟ ਇਨਾਮ ਦੇਣ ਵਾਲੀ ਸੰਸਥਾ ਨੂੰ ਸੌਂਪਦੀ ਹੈ। ਐਲ.ਫਰਡ ਨੋਬਲ ਅੱਜ ਵੀ ਮਰਿਆ ਨਹੀਂ ਸਗੋਂ ਆਪਣੀਆਂ ਮਹਾਨ ਖ਼ੋਜਾਂ ਤੇ ਨੋਬਲ ਇਨਾਮਾਂ ਰਾਹੀਂ ਜਿੰਦਾ ਹੈ ਤੇ ਜਿੰਦਾ ਰਹੇਗਾ। ਨੋਬਲ ਇਨਾਮ ਦੀ ਸ਼ੁਰੂ ਵਿੱਚ ਸਨਮਾਨ ਰਾਸ਼ੀ 150782 ਸਵੀਡਿਸ਼ ਕਾਰਨਰ ਸੀ। ਹੁਣ ਇਹ ਰਕਮ ਵਧ ਕੇ ਦਸ ਮਿਲੀਅਨ ਸਵੀਡਿਸ਼ ਕਾਰਨਰ ਹੋ ਗਈ ਹੈ ਜਿਹੜੀ ਕਿ ਭਾਰਤੀ ਕਰੰਸੀ ਅਨੁਸਾਰ 6 ਕਰੋੜ ਰੁਪਏ ਬਣਦੀ ਹੈ।

ਪੂਰਨ ਸਿੰਘ ਕਿਰਤੀ

## ਮਹਾਂ ਬਲੀ

ਖਾਧਾ ਵੀ, ਪੀਤਾ ਵੀ, ਗਲ ਪਾ ਹੰਢਾਇਆ,
ਖ਼ੁਦ ਹੀ ਨਹੀਂ ਸਭ ਜੀਵਾਂ ਨੇ ਖਾਇਆ।
ਧਰਤੀ 'ਚੋਂ ਉਸਨੇ ਕਪਾਹ ਜੋ ਉਗਾਈ,
ਜਿਹਦੇ ਖੇੜਿਆਂ ਸਾਰੀ ਜ਼ਿੰਦਗੀ ਮਹਿਕਾਈ।
ਉਹਦੇ ਖਿੜੇ ਫੁੱਲਾਂ ਨੂੰ ਬੰਦੇ ਨੇ ਚੁਣਿਆ,
ਤਕਲੇ ਚੜ੍ਹਾਇਆ ਤੇ ਖੱਡੀ 'ਤੇ ਬੁਣਿਆ।
ਸਾਧਨ ਨਵਾਂ ਇੱਕ ਜੀਵਨ ਦਾ ਪਾਇਆ,
ਕਪੜਾ ਬਣਾਇਆ ਤੇ ਤਨ ਨੂੰ ਛੁਪਾਇਆ।
ਇੱਜ਼ਤ ਉਸਦੀ ਨੂੰ ਜਿਸ ਨੇ ਵਧਾਇਆ,
ਸਜਾਇਆ ਫਬਾਇਆ ਸਜੀਲਾ ਬਣਾਇਆ।
ਅਸਭਿਅਕ ਨੂੰ ਸਭਿਅਕ ਜੀਵਨ ਸਿਖਾਇਆ,
ਓਸਦਾ ਹੀ ਉਸਨੇ ਭਵਿੱਖ਼ ਰੁਸ਼ਨਾਇਆ।
ਚੱਕ ਤੇ ਚੜ੍ਹਾ ਮਿੱਟੀ ਬਰਤਨ ਬਣਾਏ,
ਖਾਵਣ ਪਕਾਵਣ ਦੇ ਕੰਮ ਜਿਹੜੇ ਆਏ।
ਕਾਂਸੀ, ਤਾਂਬੇ ਅਤੇ ਪਿੱਤਲ ਨੂੰ ਢਾਲ,
ਭਰਤ ਦੇ ਬਣਾਏ ਸੀ ਬਰਤਨ ਕਮਾਲ।
ਪੈਰ ਧਾਤ ਯੁੱਗ 'ਚ ਫਿਰ ਉਸ ਪਾਇਆ,
ਫੁਰਤੀਲਾ ਸਿਆਣਾ ਸੀ ਜਿਸ ਉਹ ਬਣਾਇਆ।
ਮਨੁੱਖ਼ੀ ਉਪਜ ਨੇ ਨਵਾਂ ਮੋੜ ਪਾਇਆ,
ਹੁਨਰਮੰਦ ਕਾਮਾ ਤਦੋਂ ਹੋਂਦ ਆਇਆ।
ਉੱਨਤੀ ਨੂੰ ਜਿਸ ਨੇ ਨਵੇਂ ਰਾਹ 'ਤੇ ਪਾਇਆ,
ਸਾਇੰਸੀ ਕਾਢਾਂ 'ਚ ਵਾਧਾ ਵਧਾਇਆ।
ਤਸਵੀਰਾਂ ਦੀ ਲਿਪੀ ਤਦੋਂ ਉਸ ਬਣਾਈ,
ਹਿਸਾਬਾਂ ਕਿਤਾਬਾਂ ਦੇ ਕੰਮ ਜਿਹੜੀ ਆਈ।
ਫਿਰ ਸੋਧ ਉਸ ਨੂੰ ਸੀ ਭਾਸ਼ਾ ਬਣਾਈ,
ਲਿਖਣ ਤੇ ਬੋਲਣ 'ਚ ਹੋਈ ਸਹਾਈ।
ਗੀਤਾਂ 'ਚ ਹੋਮਰ ਲਿਖੀ ਜੋ ਕਹਾਣੀ,
ਅਮਰ ਉਸ ਵੇਲੇ ਦੀ ਸਾਹਿਤਕ ਨਿਸ਼ਾਨੀ।
ਲਿਖੀ ਹੋਈ ਰਮਾਇਣ ਹੈ ਜੋ ਬਾਲਮੀਕ,
ਉੱਚੀ ਸੁੱਚੀ ਸੱਭਿਅਤਾ ਦਾ ਉਹ ਹੈ ਪ੍ਰਤੀਕ।
ਗੀਤਾ, ਅੰਜੀਲ, ਵੇਦ ਅਤੇ ਕੁਰਾਨ,
ਦੁਨੀਆਂ 'ਚ ਜਿਨ੍ਹਾਂ ਦਾ ਉੱਚਾ ਸਥਾਨ।
ਅਜੰਤਾ ਅਲੋਰਾ ਦੇ ਚਿੱਤਰ ਮਹਾਨ,
ਕਿਰਤ ਕਲਾ ਦੀ ਜੋ ਹਨ ਜਿੰਦ ਜਾਨ।
ਕਿਵੇਂ ਵਾਧਾ ਕੀਤਾ ਮਨੁੱਖੀ ਗਿਆਨ,
ਪ੍ਰਤੱਖ਼ ਇਸ ਦਾ ਦਿੰਦੇ ਪ੍ਰਮਾਣ।
ਨਾਟਕ ਲਿਖੇ ਸੀ ਜੋ ਫਿਰ ਕਾਲੀਦਾਸ,
ਸੁਨਿਹਰੀ ਬਣਾਇਆ ਉਹਨਾਂ ਨੇ ਇਤਿਹਾਸ।
ਲੋਹਾ ਤਪਾਇਆ ਜਲਾਇਆ ਗਲਾਇਆ,
ਬੇਥਵ੍ਹਾ ਬੇਸ਼ਕਲਾ ਰੂਪ ਰੰਗ ਵਟਾਇਆ।
ਤੇਸੇ, ਕੁਹਾੜੇ, ਅਹਿਰਨ, ਵਦਾਨ,
ਸੰਨ੍ਹੀ, ਹਥੌੜਾ ਉਪਜ ਦਾ ਸਾਮਾਨ।
ਕਲ ਕਾਰਖਾਨੇ ਤੇ ਉਡਦੇ ਵਿਮਾਨ,
ਪੁਲ, ਕਿਸ਼ਤੀਆਂ ਤੇ ਸਮੁੰਦਰੀ ਜਹਾਜ਼।
ਖੋਲ੍ਹੀ ਚਲਾ ਗਿਆ ਕੁਦਰਤ ਤੇ ਰਾਜ਼,
ਏਨਾ ਕੁਝ ਲੋਹੇ ਦੀ ਕੁਖੋਂ ਉਸ ਪਾਇਆ।
ਬਦਲਦਾ ਚਲਾ ਗਿਆ ਸ੍ਰਿਸ਼ਟੀ ਦੀ ਕਾਇਆ,
ਹੱਥਾਂ ਦੇ ਜਾਦੂ ਚਲਾਉਂਦਾ ਗਿਆ ਉਹ।
ਵਿਗਿਆਨ ਵਧਾਉਂਦਾ ਫੈਲਾਉਂਦਾ ਗਿਆ ਉਹ,
ਕੁਦਰਤੀ ਆਫ਼ਤਾਂ ਨੂੰ ਉਹ ਰੋਕ ਪਾਇਆ,
ਮਹਾਂਬਲੀ ਬੰਦਾ ਸਦਾ ਲਈ ਸਦਾਇਆ।
ਪ੍ਰਤੱਖ਼ ਦਿਸਦੀ ਹੈ ਇਹ ਜਿਸਦੀ ਨਿਸ਼ਾਨੀ,
ਕੁਦਰਤ ਵੀ ਭਰਦੀ ਹੈ ਅੱਜ ਉਸਦਾ ਪਾਣੀ।
ਫਿਰੇ ਅੰਬਰਾਂ 'ਤੇ ਉਡਾਰੀ ਉਹ ਲਾਉਂਦਾ,
ਚੰਦ ਵੀ ਅੱਜ ਪੈਰ ਉਸ ਦੇ ਦਬਾਉਂਦਾ।

## ਰਾਜ ਦਾ ਮੁੱਢ

ਧਾਤਾਂ ਤੇ ਘੋਗੇ ਦੇ ਪੈਸੇ ਬਣਾਏ,
ਜਿਨਸਾਂ ਦੇ ਵੱਟੇ ਵਜੋਂ ਕੰਮ ਜੋ ਆਏ।
ਦਾਸਾਂ ਨੇ ਦੌਲਤ ਜੋ ਵਾਧੂ ਉਪਜਾਈ,
ਕਬੀਲੇ ਦੇ ਧਨੀਆਂ ਉਹ ਨਿੱਜੀ ਬਣਾਈ।
ਲੁੱਟ ਚੋਂਘ ਵਿੱਚ ਹੋਰ ਵਾਧੇ ਵਧਾਏ,
ਕੰਗਾਲ ਕਰਜ਼ਦਾਰ ਵੀ ਸੇਵਕ ਬਣਾਏ।
ਪ੍ਰਬੰਧ ਲਈ ਕਬੀਲਿਆਂ ਜਿਰਗੇ ਬਣਾਏ,
ਚੁਣ ਕੇ ਸੀ ਮੁਖੀਏ ਪ੍ਰਬੰਧਕ ਲਗਾਏ।
ਜੰਗਾਂ ਲਈ ਸੈਨਾਪਤੀ ਜੋ ਸਜਾਏ,
ਉਹ ਵੀ ਸੀ ਉਹਨਾਂ ਨੇ ਚੁਣ ਕੇ ਬਣਾਏ।
ਐਸੀ ਕਲਾ ਫੇਰ ਉਹਨਾਂ ਮੁੱਖੀਆਂ ਮਰੋੜੀ,
ਹਥਿਆਰਬੰਦ ਟੋਲੀ ਨਾਲ ਆਪਣੇ ਜੋੜੀ।
ਦਾਸਾਂ ਨੂੰ ਵੀ ਦਾਸ ਨਿੱਜੀ ਬਣਾਇਆ,
ਜਿਰਗੇ ਦੀ ਤਾਕਤ 'ਤੇ ਕਬਜ਼ਾ ਜਮਾਇਆ।
ਹਿਰਸ ਐਸੀ ਉਹਨਾਂ ਦੀ ਵਧਦੀ ਚਲੀ ਗਈ,
ਜਿਰਗੇ ਦੇ ਕਾਨੂੰਨ ਰੱਦਦੀ ਚਲੀ ਗਈ।
ਵਿਧਾਨ ਬਦਲ ਲੁੱਟ ਰਾਖ਼ਾ ਬਣਾਇਆ,
ਸਾਮਵਾਦੀ ਨੀਤੀ ਨੂੰ ਜੜ੍ਹ ਤੋਂ ਹਿਲਾਇਆ।
ਕਬੀਲੇ ਦੀ ਬਣਤਰ ਤੋਂ ਜੋ ਹੋਂਦ ਆਈ,
ਬਦਲ ਵੰਡ ਸਾਵੀਂ ਕੁਸਾਵੀਂ ਚਲਾਈ।
ਜੋ ਜਾਬਰ ਸੀ, ਸਭ ਤੋਂ ਉਹ ਰਾਜੇ ਕਹਾਏ,
ਕਹਿਣ ਦੂਤ ਰੱਬੀ ਅਸੀਂ ਬਣਕੇ ਆਏ।
ਪੁਲਿਸਾਂ ਬਣਾਈਆਂ, ਫ਼ੌਜਾਂ ਸਜਾਈਆਂ,
ਲੋਕਾਂ ਗਲ ਫਾਹੀਆਂ ਰਾਜਾਂ ਨੇ ਪਾਈਆਂ।





**ਗਲੇਸ਼ੀਅਰਾਂ ਦਾ ਪਿਘਲਣਾ** : ਭਾਰਤ ਵਾਸੀਆਂ ਲਈ ਇਹ ਕੋਈ ਚੰਗੀ ਖ਼ਬਰ ਨਹੀਂ ਹੈ ਕਿ ਪਿਛਲੇ 30 ਸਾਲਾਂ ਦੌਰਾਨ ਗੰਗੋਤਰੀ ਗਲੇਸ਼ੀਅਰ ਹੈਰਾਨੀਜਨਕ ਦਰ ਨਾਲ ਪਿਘਲ ਚੁੱਕਾ ਹੈ। ਵਿਗਿਆਨ ਅਤੇ ਤਕਨਾਲੋਜੀ ਵਿਭਾਗ ਵੱਲੋਂ ਕੀਤੇ ਗਏ ਇੱਕ ਅਧਿਐਨ ਅਨੁਸਾਰ 1971 ਅਤੇ 2004 ਦੌਰਾਨ ਗੰਗੋਤਰੀ ਗਲੇਸ਼ੀਅਰ 17.15 ਮੀਟਰ (ਪ੍ਰਤੀ ਸਾਲ) ਦੀ ਹੈਰਾਨੀਜਨਕ ਦਰ ਨਾਲ ਪਿਘਲਿਆ ਹੈ। ਇੱਕ ਹੋਰ ਅਧਿਐਨ ਅਨੁਸਾਰ 2004-05 ਦੌਰਾਨ ਇਹ ਗਲੇਸ਼ੀਅਰ 12.10 ਮੀਟਰ ਪਿਘਲਿਆ ਹੈ। ਪਿੰਦਾਰੀ ਗਲੇਸ਼ੀਅਰ ਦੇ ਮਾਮਲੇ ਵਿੱਚ ਵੀ ਇਹੋ ਹਾਲਾਤ ਹਨ। ਇਹ ਗਲੇਸ਼ੀਅਰ 1958 ਤੋਂ 2001 ਦੌਰਾਨ 9.41 ਮੀਟਰ ਪਿਘਲ ਚੁੱਕਾ ਹੈ। ਮਾਹਿਰਾਂ ਦਾ ਮੰਨਣਾ ਹੈ ਕਿ ਗਲੇਸ਼ੀਅਰਾਂ ਦਾ ਪਿਘਲਣਾ ਵਿਸ਼ਵੀ ਤਪਸ਼ੀਕਰਨ ਦਾ ਨਤੀਜਾ ਹੈ। ਇਸ ਨਾਲ ਹਿਮਾਲਿਆ ਨਦੀਆਂ ਦੇ ਪਾਣੀਆਂ 'ਚ ਭਾਰੀ ਇਜ਼ਾਫ਼ਾ ਹੋਵੇਗਾ। ਵਾਤਾਵਰਣ ਤਬਦੀਲੀਆਂ ਬਾਰੇ ਸੰਯੁਕਤ ਰਾਸ਼ਟਰ ਦੀ ਤਾਜ਼ਾ ਰਿਪੋਰਟ ਨੇ ਚਿਤਾਵਨੀ ਦਿੱਤੀ ਹੈ ਕਿ ਸਮੁੰਦਰਾਂ 'ਚ ਪਾਣੀ ਦੇ ਵਧ ਰਹੇ ਪੱਧਰ, ਪਿਘਲ ਰਹੇ ਗਲੇਸ਼ੀਅਰਾਂ, ਹੋਰ ਜ਼ਿਆਦਾ ਭਿਆਨਕ ਸੋਕੇ ਅਤੇ ਹੜ੍ਹਾਂ ਵਰਗੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਭਾਰਤ ਕਮਰਕਸੇ ਕੱਸ ਲਵੇ।

**ਜੀਵਨ ਨੂੰ ਖ਼ਤਰਾ** : ਵਾਤਾਵਰਣ ਨਾਲ ਸਬੰਧਤ ਵਿਸ਼ਵ ਪ੍ਰਸਿੱਧ ਵਿਗਿਆਨੀਆਂ ਨੇ ਚਿਤਾਵਨੀ ਦਿੱਤੀ ਹੈ ਕਿ ਜੇਕਰ ਦੁਨੀਆਂ 'ਚ ਕੁਦਰਤੀ ਸਾਧਨਾਂ ਦੀ ਲੁੱਟ ਇਸੇ ਤਰ੍ਹਾਂ ਜਾਰੀ ਰਹੀ ਤਾਂ ਆਉਣ ਵਾਲੇ 50 ਸਾਲਾਂ ਦੇ ਅੰਦਰ ਦੁਨੀਆਂ ਦੀ ਆਬਾਦੀ ਦੀਆਂ ਜਰੂਰਤਾਂ ਪੂਰੀਆਂ ਕਰਨ ਲਈ ਧਰਤੀ ਵਰਗੇ ਦੋ ਹੋਰ ਉੱਪ ਗ੍ਰਹਿਆਂ ਦੀ ਲੋੜ ਪਵੇਗੀ। ਨਵ ਭਾਰਤ ਟਾਈਮਜ਼ 'ਚ ਛਪੀ ਇੱਕ ਰਿਪੋਰਟ ਅਨੁਸਾਰ ਵਾਤਾਵਰਣ ਨਾਲ ਜੁੜੀ ਦੁਨੀਆਂ ਦੀ ਪ੍ਰਸਿੱਧ ਸੰਸਥਾ ਵਰਲਡ ਵਾਇਲਡ ਲਾਈਫ਼ ਫ਼ੰਡ ਦੀ ਤਾਜ਼ਾ ਰਿਪੋਰਟ 'ਚ ਇਹ ਗੱਲ ਕਹੀ ਗਈ ਹੈ। ਰਿਪਰੋਟ ਵਿੱਚ ਇਸ ਟਾਈਮ ਬੰਬ ਲਈ ਸਭ ਤੋਂ ਵੱਧ ਦੋਸ਼ੀ ਅਮਰੀਕਾ ਨੂੰ ਮੰਨਿਆ ਗਿਆ ਹੈ। ਵਿਗਿਆਨੀਆਂ ਦੀ ਇਸ ਚਿਤਾਵਨੀ ਨੂੰ ਵਾਤਾਵਰਣ ਵਾਦੀਆਂ ਦੀ ਇੱਕ ਹੋਰ ਚਿਤਾਵਨੀ ਕਹਿ ਕੇ ਟਾਲਿਆ ਨਹੀਂ ਜਾ ਸਕਦਾ ਕਿਉਂਕਿ ਦੁਨੀਆਂ ਦੇ ਸਾਧਨਾਂ ਦੇ 2050 ਤੱਕ ਲੁੱਟੇ ਜਾਣ ਦੀ ਪੁਸ਼ਟੀ ਪੂਰੀ ਤਰ੍ਹਾਂ ਵਿਗਿਆਨਕ ਅੰਕੜਿਆਂ ਦੇ ਆਧਾਰ ਤੇ ਕੀਤੀ ਗਈ ਹੈ। ਇੰਗਲੈਂਡ ਦੇ ਅਬਜ਼ਰਵਰ ਅਖ਼ਬਾਰ ਦੀ ਵੈੱਬਸਾਈਟ ਅਨੁਸਾਰ ਵਿਗਿਆਨੀਆਂ ਨੇ ਕਿਹਾ ਕਿ ਜੇਕਰ ਕੁਦਰਤੀ ਸਾਧਨਾਂ ਦੀ ਇਸੇ ਤਰ੍ਹਾਂ ਹੀ ਦੁਰਵਰਤੋਂ ਹੁੰਦੀ ਰਹੀ ਤਾਂ ਸਮੁੰਦਰ ਵਿੱਚੋਂ ਮੱਛੀਆਂ ਗਾਇਬ ਹੋ ਜਾਣਗੀਆਂ ਅਤੇ ਕਾਰਬਨ ਡਾਈਆਕਸਾਈਡ ਸੋਖ਼ਣ ਵਾਲੇ ਸਾਰੇ ਜੰਗਲ ਖ਼ਤਮ ਹੋ ਜਾਣਗੇ। ਇਸ ਤੋਂ ਬਾਅਦ ਸ਼ੁੱਧ ਪਾਣੀ ਦਾ ਭਿਆਨਕ ਸੰਕਟ ਆ ਜਾਵੇਗਾ। ਵਰਲਡ ਵਾਇਲਡ ਦੀ ਰਿਪੋਰਟ ਵਿੱਚ ਵਿਗਿਆਨੀਆਂ ਨੇ ਸਾਫ਼ ਚਿਤਾਵਨੀ ਦਿੱਤੀ ਹੈ ਕਿ ਜਾਂ ਤਾਂ ਸਾਨੂੰ ਆਪਣੀ ਜੀਵਨ ਜਾਂਚ ਬਦਲ ਲੈਣੀ ਚਾਹੀਦੀ ਹੈ ਤੇ ਜਾਂ ਫਿਰ ਹੁਣੇ ਤੋਂ ਹੀ ਧਰਤੀ ਵਰਗੇ ਦੋ ਉੱਪ ਗ੍ਰਹਿਆਂ ਦੀ ਭਾਲ ਸ਼ੁਰੂ ਕਰ ਦੇਣੀ ਚਾਹੀਦੀ ਹੈ। ਉਹਨਾਂ ਉੱਤਰ ਐਟਲਾਂਟਿਕ ਸਾਗਰ ਦੀ ਉਦਾਹਰਣ ਦਿੰਦਿਆਂ ਦੱਸਿਆ ਕਿ 1970 ਵਿੱਚ ਇੱਥੇ ਕਾਡ ਕਿਸਮ ਦੀ ਮੱਛੀ ਦਾ ਕਰੀਬ 2.6400 ਟਨ ਭੰਡਾਰ ਸੀ, ਜੋ ਕਿ 1995 'ਚ ਘਟ ਕੇ 60 ਹਜ਼ਾਰ ਟਨ ਹੀ ਰਹਿ ਗਿਆ ਹੈ। 1970 ਤੋਂ 2002 ਤੱਕ ਜੰਗਲ 12 ਫੀਸਦੀ ਘਟ ਗਿਆ ਹੈ। ਤਾਜ਼ਾ ਪਾਣੀ ਪੀਣ ਦਾ ਭੰਡਾਰ 55 ਫੀਸਦੀ ਘਟ ਗਿਆ ਹੈ। ਰਿਪੋਰਟ ਅਨੁਸਾਰ ਖ਼ਤਰਾ ਮਨੁੱਖ਼ਾਂ ਲਈ ਹੀ ਨਹੀਂ ਸਗੋਂ 350 ਤਰ੍ਹਾਂ ਦੇ ਥਣਧਾਰੀਆਂ, ਪੰਛੀਆਂ ਅਤੇ ਮੱਛੀਆਂ ਆਦਿ ਲਈ ਵੀ ਹੈ। ਇਸ ਰਿਪੋਰਟ ਵਿੱਚ ਅਮਰੀਕਾ ਦੀ ਸਖ਼ਤ ਅਲੋਚਨਾ ਕੀਤੀ ਗਈ ਹੈ। ਅਮਰੀਕਾ ਦਾ ਇੱਕ ਔਸਤ ਨਾਗਰਿਕ ਬਰਤਾਨੀਆ ਦੇ ਨਾਗਰਿਕ ਨਾਲੋਂ ਦੁੱਗਣੀ ਅਤੇ ਏਸ਼ੀਆ ਤੇ ਅਫ਼ਰੀਕੀ ਨਾਗਰਿਕਾਂ ਦੀ ਤੁਲਨਾ 'ਚ 24 ਗੁਣਾਂ ਵਧੇਰੇ ਖ਼ਰਚ ਕਰਦਾ ਹੈ।

**ਮਨੁੱਖ ਰਾਹੀਂ ਨਵੀਂ ਜਿੰਦਗੀ ਘੜਨਾ 3-10 ਸਾਲਾਂ ਵਿੱਚ ਸੰਭਵ** : ਮਨੁੱਖ ਸਦਾ ਹੀ ਨਕਲ ਕਰਕੇ ਸਿੱਖਦਾ ਰਿਹਾ ਹੈ 'ਤੇ ਇਸੇ ਕੜੀ ਦੇ ਹਿਸੇ ਵਜੋਂ ਖੁਦ ਜੀਵਨ ਪੈਦਾ ਕਰਨ ਦੀ ਸੋਚਦਾ ਰਿਹਾ ਹੈ। ਇਸੇ ਵੱਲ ਸੇਧਤ ਕੁਝ ਸਾਇੰਸਦਾਨ ਦੁਨੀਆਂ ਭਰ ਵਿੱਚ ਖੋਜ਼ ਕਰ ਰਹੇ ਹਨ। ਉਮੀਦ ਕੀਤੀ ਜਾ ਰਹੀ ਹੈ ਕਿ ਆਉਂਦੇ ਤਿੰਨ ਤੋਂ 10 ਸਾਲਾਂ ਦੇ ਵਕਫੇ ਦੌਰਾਨ ਇਹ ਸੰਭਵ ਹੋਵੇਗਾ। ਇਸ ਸਬੰਧ ਵਿੱਚ ਵੀਨਿਸ ਵਿੱਚ ਸਥਿਤ ਲੇਬਾਰਟਰੀ ਪਰੋਟੋਲਾਈਫ ਦੇ ਅਫੀਸਰ ਮਾਰਕ ਬੇਦਾਉ ਨੇਕਿਹਾ ਹੈ ਕਿ ਇਹ ਬਹੁਤ ਹੀ ਵੱਡੀ ਖੋਜ਼ ਹੋਵੇਗੀ ਤੇ ਇਹ ਤਕਨਾਲੋਜੀ ਸਾਡੀਆਂ ਜਿੰਦਗੀਆਂ ਤੇ ਏਨਾ ਅਸਰ ਪਾਵੇਗੀ ਕਿ ਅਸੀ ਇਸ ਬਾਰੇ ਅੱਜ ਕੋਈ ਵੀ ਭਵਿੱਖਬਾਣੀ ਕਰਨਾ ਅਸੰਭਵ ਹੈ । ਰੋਗਾਂ ਨਾਲ ਲੜਨਾ, ਗਰੀਨ ਹਾਊਸ ਅਫੈਕਟ ਵਾਲੀਆਂ ਸੇਸਾਂ ਨੂੰ ਘਟਾਉਜ਼ਣਾ ਅਤੇ ਘਾਤਕ ਕੂੜੇ ਕਰਕਟ ਨੂੰ ਖਾਣ ਵਾਲੇ ਜੀਵ ਕੁਝ ਸੰਭਾਵਨਾਂਵਾਂ ਹਨ ।ਅੱਜ ਦੀ ਤਾਰੀਖ ਵਿੱਚ 3 ਅੜਿੱਕੇ ਹਨ

1 ਸੈੱਲ ਦੀ ਉਪਰਲੀ ਝਿੱਲੀ ਪੈਦਾ ਕਰਨਾ

2-ਸੈੱਲ ਦੇ ਕੰਮਕਾਜ ਨੂੰ ਸੁਚਾਰੂ ਰੂਪ ਨਾਲ ਚਲਾਉਣਾ ਤੇ ਨਵੇਂ ਸੈੱਲ ਪੈਦਾ ਹੋਣਾ।

3 ਆਲੇ-ਦੁਆਲੇ ਤੋਂ ਭੋਜਨ ਲੈਣਾਤੇ ਅਨਰਜੀ ਪੈਦਾ ਕਰਨਾ।

ਹਾਵਰਡ ਮੈਡੀਕਲ ਸਕੂਲ ਦੇ ਜੈਕ ਜੈਸਟਾਕ ਦਾ ਕਹਿਣਾ ਹੈ ਕਿ ਆਉਂਦੇ 6 ਮਹੀਨਿਆਂ ਵਿੱਚ ਸੰਲ ਦੀ ਉਪਲੀ ਝਿੱਲੀ ਤਿਆਰ ਕਰ ਲਈਜਾਵੇਗੀ। ਉਸ ਮੁਤਾਬਕ ਅਗਲਾ ਕੰਮ ਵੀ ਕੋਈ ਇੰਨਾਂ ਵੱਡਾ ਨਹੀ । ਨੀਓਜ਼ਕਟਾਈਡ ਪੈਦਾ ਕਰਨਾ ਜਿੰਨ੍ਹਾਂ ਨਾਲ ਸੈਲਾਂ ਦਾ ਡੀ ਐਨ ਏ ਬਾਇਆ ਜਾ ਸਕੇ ।ਉਹਦੇ ਖਿਆਲ ਵਿੱਚ ਤਾਂ ਝਿੱਲੀ ਬਣਾ ਉਸ ਹਿਵੱਚ ਨੀਉਕਲੋਟਾਈਡ ਸਹੀ ਮਾਤਰਾ ਵਿੱਚ ਪਾ ਦਿੱਤੇ ਜਾਣ ਤਾਂ ਡਾਰਵਿਨ ਦੀ ਉਤਪਤੀ ਦੀ ਥੀਉਰੀ ਮੁਤਾਬਕਿ ਸ਼ਾਇਦ ਮਾਪਤੇ ਆਪ ਹੀ ਜੀਵਨ ਵਿਸਿਤ ਹੋਣ ਲੱਗੇ । ਬੇਦਾਉ ਨੇ ਕਿਹਾ ਈਂ ਕ ਮਨੁੱਖ ਨਕਲੀ ਜੀਵਣ ਦੁਆਰ ਬਣਾਇਆਂ ਗਿਆ ਜੀਵਨ ਆਉਦੇ ਸਮੇਂ ਵਿੱਚ ਧਰਤੀ ਤੇ ਮਨੁੱਖਾ ਤੇ ਕਾਬਜ ਹੋ ਜਾਵੇ । ਇਸ ਦੀ ਸੰਭਾਵਨਾਂ ਬਹੁਤ ਦੂਰ ਹੈ ।ਪਰ ਸੰਭਾਵਨਾ ਹੈ ।ਅਜੇਤ ਾਂ ਮਨੁੱਖ ਦੁਆਰੇ ਬਣਾਏ ਗਏ ਜੀਵਾਂ ਨੂੰ ਇਕ ਘੰਟੇ ਤੱਕ ਜਿਉਂਦਾ ਰੱਖਣ ਸਕਣਾ ਹੀ ਬੜੀ ਵੱਡੀ ਉਪਲਭਧੀ ਹੋਵੇਗੀ।

# ਖ਼ਬਰ ਹੈ ਕਿ...

## ਸ਼੍ਰੋਮਣੀ ਕਮੇਟੀ ਦਾ ਮੁਲਾਜ਼ਮ ਕੜਾਹ ਪ੍ਰਸ਼ਾਦ ਦੀਆਂ ਜਾਅਲੀ ਪਰਚੀਆਂ ਕੱਟਦਾ ਅੜਿੱਕੇ

**ਫ਼ਤਿਹਗੜ੍ਹ ਸਾਹਿਬ, 12 ਜੁਲਾਈ (ਜਗਦੇਵ)** - ਗੁਰਦੁਆਰਾ ਸ਼੍ਰੀ ਜਯੋਤੀ ਸਰੂਪ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇੱਕ ਮੁਲਾਜ਼ਮ ਵੱਲੋਂ ਜਾਅਲੀ ਦੇਗ ਦੀਆਂ ਪਰਚੀਆਂ ਸੰਗਤ ਨੂੰ ਦੇਣ ਤੇ ਉਸ ਦੇ ਬਣਦੇ ਪੈਸੇ ਆਪਣੀ ਜੇਬ ਵਿੱਚ ਪਾ ਕੇ ਐੱਸ.ਜੀ.ਪੀ.ਸੀ. ਨੂੰ ਚੂਨਾ ਲਗਾਉਣ ਦਾ ਇੱਕ ਸਨਸਨੀਖੇਜ਼ ਮਾਮਲਾ ਸਾਹਮਣੇ ਆਇਆ ਹੈ। ਮਿਲੀ ਜਾਣਕਾਰੀ ਅਨੁਸਾਰ ਗੁਰਦੁਆਰਾ ਸ਼੍ਰੀ ਫਤਿਹਗੜ੍ਹ ਸਾਹਿਬ ਦਾ ਸੁਚੱਜੇ ਢੰਗ ਨਾਲ ਪ੍ਰਬੰਧ ਚਲਾ ਰਹੇ ਮੈਨੇਜਰ ਅਮਰਜੀਤ ਸਿੰਘ ਲੋਂ ਕੀਤੀ ਰੁਟੀਨ ਦੀ ਚੈਕਿੰਗ ਦੌਰਾਨ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਮੁਲਾਜ਼ਮ ਬੂਟਾ ਸਿੰਘ ਹੈਲਪਰ ਜੋ ਕਿ ਗੁਰਦੁਆਰਾ ਸ਼੍ਰੀ ਜਯੋਤੀ ਸਰੂਪ ਸਾਹਿਬ ਵਿਖੇ ਕਾਊਂਟਰ 'ਤੇ ਕੜਾਹ ਪ੍ਰਸ਼ਾਦ ਦੀਆਂ ਪਰਚੀਆਂ ਕੱਟਣ ਦੀ ਡਿਊਟੀ ਨਿਭਾ ਰਿਹਾ ਸੀ ਤਾਂ ਕਾਊਂਟਰ 'ਤੇ ਲੱਗੀ ਲੰਮੀ ਸੰਗਤਾਂ ਦੀ ਲਾਈਨ ਨੂੰ ਦੇਖ ਕੇ ਮੈਨੇਜਰ ਅਮਰਜੀਤ ਸਿੰਘ ਜਦੋਂ ਉਸ ਕਾਊਂਟਰ 'ਤੇ ਕਮੇਟੀ ਦੇ ਹੋਰ ਮੁਲਾਜ਼ਮਾਂ ਸਮੇਤ ਗਏ ਤਾਂ ਪਰਚੀਆਂ ਕੱਟ ਰਿਹਾ ਮੁਲਾਜ਼ਮ ਉਨ੍ਹਾਂ ਨੂੰ ਦੇਖ਼ ਕੇ ਘਬਰਾ ਗਿਆ ਜਿਸ 'ਤੇ ਮੈਨੇਜਰ ਨੂੰ ਉਸ 'ਤੇ ਸ਼ੱਕ ਪੈ ਗਿਆ ਤੇ ਉਸ ਦੇ ਘਬਰਾਉਣ ਤੋਂ ਕੀਤੀ ਗਈ ਚੈਕਿੰਗ ਦੌਰਾਨ ਕੱਟੀਆਂ ਗਈਆਂ ਕੜਾਹ ਪ੍ਰਸ਼ਾਦ ਦੀਆਂ ਪਰਚੀਆਂ ਤੋਂ ਵੱਧ ਪੈਸੇ ਤੇ ਗੱਲੇ ਵਿੱਚ ਸੌ-ਸੌ ਦੇ ਨੋਟਾਂ ਵਿੱਚ ਛੁਪਾ ਕੇ ਰੱਖੀਆਂ ਗਈਆਂ ਇਕਵੰਜਾ-ਇਕਵੰਜਾ ਰੁਪਏ ਦੀਆਂ 8 ਜਾਅਲੀ ਪਰਚੀਆਂ ਮੌਕੇ ਤੇ ਫ਼ੜੀਆਂ ਗਈਆਂ। ਇਸ ਉਪਰੰਤ ਮੈਨੇਜਰ ਨੇ ਇਹ ਮਾਮਲਾ ਆਪਣੇ ਉੱਚ ਅਧਿਕਾਰੀਆਂ ਦੇ ਧਿਆਨ ਵਿੱਚ ਲਿਆਂਦਾ ਜਿਨ੍ਹਾਂ ਨੇ ਫ਼ੋਨ ਤੇ ਗੱਲਬਾਤ ਕਰਦਿਆਂ ਦੋਸ਼ੀ ਖਿਲਾਫ਼ ਸਖ਼ਤ ਕਾਰਵਾਈ ਕਰਨ ਦਾ ਫੈਸਲਾ ਕੀਤਾ। ਇਸ ਸਬੰਧੀ ਪੁਲਿਸ ਪਾਸ ਵੀ ਮਾਮਲਾ ਦਰਜ ਕਰਵਾ ਦਿੱਤਾ ਗਿਆ ਹੈ।

## ਪਵਿੱਤਰ ਵੇਈਂ 'ਚ ਅਗਨਬੋਟ ਪਲਟਿਆ, 2 ਬੱਚਿਆਂ ਦੀ ਮੌਤ

**ਸੁਲਤਾਨਪੁਰ ਲੋਧੀ, 23 ਜੁਲਾਈ (ਜਸਵੀਰ ਸਿੰਘ ਧੂੰਨਾ)** - ਪਵਿੱਤਰ ਵੇਈਂ ਦੀ ਕਾਰ ਸੇਵਾ ਦੀ 7 ਵੀਂ ਵਰ੍ਹੇਗੰਢ ਮਨਾਉਂਦਿਆਂ ਉਸ ਸਮੇਂ ਭੱਜਦੌੜ ਪੈਦਾ ਹੋ ਗਈ ਜਦ ਇੱਥੇ ਪਾਣੀ ਵਿੱਚ ਸੰਗਤਾਂ ਨੂੰ ਸੈਰ ਕਰਵਾ ਰਿਹਾ ਇੱਕ ਅਗਨਬੋਟ ਮਰਦ, ਔਰਤਾਂ ਅਤੇ ਬੱਚਿਆਂ ਸਮੇਤ ਪਲਟ ਕੇ ਡੁੱਬ ਗਿਆ। ਕਾਰ ਸੇਵਾ ਵਾਲੇ ਨੌਜਵਾਨਾਂ ਅਤੇ ਸ਼ਹਿਰ ਦੇ ਲੋਕਾਂ ਨੇ ਵੇਈਂ ਵਿੱਚ ਛਾਲ ਮਾਰ ਕੇ ਡੁੱਬ ਰਹੀਆਂ ਔਰਤਾਂ ਤੇ ਬੱਚਿਆਂ ਨੂੰ ਬਚਾ ਲਿਆ ਪਰ ਦੋ ਬੱਚਿਆਂ ਦੀ ਮੌਤ ਹੋ ਗਈ। ਦੱਸਿਆ ਜਾ ਰਿਹਾ ਹੈ ਕਿ ਅਗਨਬੋਟ ਵਿੱਚ ਸਮਰੱਥਾ ਤੋਂ ਜ਼ਿਆਦਾ ਲੋਕ ਸਵਾਰ ਸਨ ਤੇ ਉਸ ਨੂੰ ਚਲਾਉਣ ਵਾਲਾ ਕਾਰ ਸੇਵਾ ਵਾਲਾ ਨੌਜਵਾਨ ਅਨਾੜੀ ਸੀ। ਗੈਰ ਸਰਕਾਰੀ ਅੰਕੜਿਆਂ ਅਨੁਸਾਰ ਮਰਨ ਵਾਲਿਆਂ ਦੀ ਗਿਣਤੀ ਜ਼ਿਆਦਾ ਹੈ। (ਸਪੋਕਸਮੈਨ)

## ਡੇਰਾ ਧਾਮ ਦੇ ਮੁਖ਼ੀ ਵੱਲੋਂ ਵਿਧਵਾ ਦੀ ਮਾਰਕੁੱਟ ਖਿਲਾਫ਼ ਮਹਾਂ ਪੰਚਾਇਤ

**ਲੁਧਿਆਣਾ, 3 ਅਗਸਤ (ਜਗਦੀਪ ਸਿੰਘ/ਸੁਖਜੀਤ ਅਲਕੜਾ)** - ਸਿਆਸੀ ਆਗੂ ਭਾਵੇਂ ਆਪਣੀਆਂ ਵੋਟਾਂ ਦੀ ਮਜਬੂਰੀ ਕਾਰਣ ਡੇਰੇ ਵਾਲਿਆਂ ਦੀਆਂ ਕਰਤੂਤਾਂ ਤੇ ਕੋਝੀਆਂ ਹਰਕਤਾਂ ਖਿਲਾਫ਼ ਆਵਾਜ਼ ਉਠਾਉਣ ਲਈ ਅੱਗੇ ਨਹੀਂ ਆ ਰਹੇ ਪਰ ਕੁਲ ਹਿੰਦ ਪ੍ਰਗਤੀਸ਼ੀਲ ਇਸਤਰੀ ਸਭਾ ਨੇ ਅੱਜ ਡੀ.ਸੀ.ਦਫ਼ਤਰ ਸਾਹਮਣੇ ਔਰਤਾਂ ਦੇ ਮਹਾਂ ਪੰਚਾਇਤ ਕਰਕੇ ਪੰਜਾਬ 'ਚ ਫੈਲੇ ਡੇਰਿਆਂ ਦੀਆਂ ਗਤੀਵਿਧੀਆਂ ਦੀ ਜਾਂਚ ਦੀ ਮੰਗ ਕੀਤੀ। ਨਾਲ ਹੀ ਸਭਾ ਨੇ ਡੇਰਾ ਧਾਮ ਤਲਵੰਡੀ ਖ਼ੁਰਦ ਦੇ ਮੁਖੀ ਸਵਾਮੀ ਸ਼ੰਕਰਾਨੰਦ ਵਿਰੁੱਧ ਦਰਜ ਕੀਤੇ ਮਾਮਲੇ ਦਾ ਚਲਾਨ ਵੀ ਛੇਤੀ ਤੋਂ ਛੇਤੀ ਅਦਾਲਤ ਵਿੱਚ ਪੇਸ਼ ਕਰਨ ਦੀ ਮੰਗ ਰੱਖੀ। ਇੱਥੇ ਇਹ ਵਰਨਣਯੋਗ ਹੈ ਕਿ ਪਿਛਲੇ ਦਿਨੀ ਸਵਿਤਾ ਰਾਣੀ ਨਾਂ ਦੀ ਵਿਧਵਾ ਦੀ ਡੇਰੇ ਦੇ ਮੁਖੀ ਸ਼ੰਕਰਾਨੰਦ ਵੱਲੋਂ ਕੁੱਟਮਾਰ ਕਰਨ ਤੋਂ ਇਲਾਵਾ ਕੱਪੜੇ ਵੀ ਪਾੜ ਦਿੱਤੇ ਗਏ ਸਨ। ਇਸ ਘਟਨਾ ਵਿਰੁੱਧ ਡੇਰਾ ਮੁਖੀ ਦੀ ਗ੍ਰਿਫਤਾਰੀ ਦੀ ਮੰਗ ਨੂੰ ਲੈ ਕੇ ਹੀ ਅੱਜ ਇਸਤਰੀ ਸਭਾ ਵੱਲੋਂ ਮਹਾਂ ਪੰਚਾਇਤ ਕੀਤੀ ਗਈ। (ਦੈਨਿਕ ਜਾਗਰਣ)

## ਮੰਦਰ 'ਚੋਂ ਗਹਿਣੇ ਚੋਰੀ

**ਪਿਹੋਵਾ, 10 ਅਗਸਤ :** ਪ੍ਰਾਚੀਨ ਰੋਡ ਤੇ ਚੋਰਾਂ ਨੇ ਮਾਤਾ ਬਾਲਾ ਸੁੰਦਰੀ ਮੰਦਰ ਵਿੱਚੋਂ ਸੋਨੇ ਤੇ ਚਾਂਦੀ ਦੇ ਡੇਢ ਕਿੱਲੋ ਦੇ ਗਹਿਣੇ ਚੁਰਾ ਲਏ। ਚੋਰੀ ਦੀ ਸੂਚਨਾ ਦੇਣ ਦੇ ਮਗਰੋਂ ਵੀ ਕੋਈ ਪੁਲਿਸ ਕਰਮਚਾਰੀ ਮੌਕੇ ਤੇ ਨਹੀਂ ਪਹੁੰਚਿਆ। ਜਿਸ ਕਰਕੇ ਸ਼ਰਧਾਲੂਆਂ ਵਿੱਚ ਗੁੱਸਾ ਪਾਇਆ ਜਾ ਰਿਹਾ ਹੈ। ਮੰਦਰ ਟਰੱਸਟ ਦੇ ਮੈਂਬਰ ਅਸ਼ੋਕ ਕੁਮਾਰ ਨੇ ਦੱਸਿਆ ਕਿ ਸਵੇਰੇ ਮੰਦਰ ਦਾ ਦਰਵਾਜ਼ਾ ਪਿਛਲੇ ਪਾਸੇ ਤੋਂ ਖੁੱਲ੍ਹਾ ਰਹਿ ਗਿਆ। ਦੁਪਹਿਰ ਨੂੰ ਲੋਕੀਂ ਜਦੋਂ ਆਰਾਮ ਕਰ ਰਹੇ ਸਨ ਤਾਂ ਚੋਰਾਂ ਨੇ ਮੰਦਰ ਵਿੱਚ ਵੜ ਕੇ ਮਾਤਾ ਭਗਵਤੀ ਦੀ ਮੂਰਤੀ ਦੇ ਚਾਂਦੀ ਦੇ ਦੋ ਹਾਰ, ਸੋਨੇ ਦੀ ਨੱਥ, ਡੇਢ ਕਿੱਲੋ ਚਾਂਦੀ ਦਾ ਛਤਰ ਤੇ ਗੋਲਕ ਵਿੱਚੋਂ ਹਜ਼ਾਰਾਂ ਰੁਪਏ ਕੱਢ ਲਏ ਤੇ ਭੱਜ ਗਏ। ਮੈਂਬਰ ਵੀਰਭਾਨ ਸਿੰਘ ਨੇ ਦੱਸਿਆ ਕਿ ਜਦੋਂ ਹੀ ਉਹ ਘਰ ਤੋਂ ਨਿਕਲੇ ਤਾਂ ਮੰਦਰ ਦਾ ਦਰਵਾਜ਼ਾ ਖੁੱਲ੍ਹਾ ਪਿਆ ਸੀ ਤੇ ਮਾਤਾ ਦੇ ਗਹਿਣੇ ਗਾਇਬ ਸਨ। ਪੁਲਿਸ ਦੀ ਨਾਕਾਮੀ ਤੋਂ ਲੋਕਾਂ ਵਿੱਚ ਤਿੱਖ਼ਾ ਰੋਸ ਹੈਂ। (ਦੇਸ਼ ਸੇਵਕ)

## ਕੈਂਸਰ ਦਾ ਇਲਾਜ ਦਾ ਦਾਅਵਾ ਕਰਨ ਵਾਲਾ ਬਾਬਾ ਕਾਬੂ

**ਬਟਾਲਾ, 20 ਅਗਸਤ :** ਇੱਥੋਂ ਦੀ ਪੁਲਿਸ ਨੇ ਬਾਬਾ ਅਜੀਤ ਸਿੰਘ ਦੇ ਡੇਰੇ ਤੇ ਛਾਪਾ ਮਾਰ ਕੇ ਉਸ ਨੂੰ ਗਿਰਫ਼ਤਾਰ ਕਰ ਲਿਆ ਹੈ। ਉਸ ਤੇ ਦੋਸ਼ ਹੈ ਕਿ ਉਹ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਦੱਸ ਕੇ ਕੈਂਸਰ ਵਰਗੀਆਂ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਦਾ ਦਾਅਵਾ ਕਰਦਾ ਹੈ। ਪੁਲਿਸ ਨੇ ਇਹ ਛਾਪਾ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁੱਖ ਸੇਵਾਦਾਰ ਬਲਵੀਰ ਸਿੰਘ ਮੁੱਛਲ ਦੀ ਸ਼ਿਕਾਇਤ ਤੇ ਮਾਰਿਆ ਹੈ। ਉਹਨਾਂ ਦੱਸਿਆ ਕਿ ਇਹ ਬਾਬਾ ਲੋਕਾਂ ਨੂੰ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਲਈ ਆਪਣੇ ਆਮ ਨੂੰ ਬਾਬੇ ਨਾਨਕ ਦਾ ਅਵਤਾਰ ਦੱਸ ਕੇ ਗੁੰਮਰਾਹ ਕਰ ਰਿਹਾ ਹੈ। (ਸਪੋਕਸਮੈਨ)





# 'ਰੱਬ' ਦੇ ਆਸਰੇ

ਹਰਜੀਤ ਕੌਰ ਕੋਟਲੀ

ਜਦੋਂ ਜਤਿੰਦਰ ਕੌਰ ਨਾਂ ਦੀ ਲੜਕੀ ਨੂੰ ਟੀ.ਵੀ ਨਿਊਜ ਚੈਨਲ ਉਤੇ ਇਹ ਕਹਿੰਦੇ ਦਿਖਾਇਆ ਜਾਂਦਾ ਦੇਖਿਆ ਕਿ ਉਸ ਦੀਆਂ ਅੱਖਾਂ ਦੀ ਜੋਤ ਢੇਡ ਸਾਲ ਮਗਰੋਂ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰਨ ਮਗਰੋਂ ਵਾਪਸ ਆਈ ਹੈ, ਜਿਸਦਾ ਕਿ ਬਾਦ ਵਿੱਚ ਤਰਕਸ਼ੀਲ ਆਗੂਆਂ ਅੱਗੇ ਘੜੇ ਗਏ ਝੂਠ ਦਾ ਪਰਦਾਫਾਸ਼ ਹੋ ਗਿਆ। ਉਸਨੂੰ ਦੇਖਦੇ ਹੀ ਮੇਰਾ ਮਨੋਵਿਗਿਆਨ ਤਾਂ ਪਹਿਲਾ ਹੀ ਸਮਝ ਗਿਆ ਸੀ ਕਿ ਉਹ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਸਹਾਰਾ ਲੈ ਕੇ ਖੁਦ ਨੂੰ ਇੱਕ ਵੱਖਰੇ ਢੰਗ ਨਾਲ ਸਮਾਜ ਵਿੱਚ ਉਭਾਰਨਾ ਚਾਹੁੰਦੀ ਹੈ। ਇਹ ਕੋਈ ਨਵੀਂ ਗੱਲ ਨਹੀਂ ਕਿਉਂ ਕਿ ਇੱਥੇ ਵਧੇਰੇ ਲੋਕ ਅਜਿਹੇ ਹਨ ਜੋ ਖੁਦ ਨੂੰ ਸਮਾਜ ਨਾਲੋਂ ਇੱਕ ਨਿਵੇਕਲੀ ਤੇ ਵੱਖਰੀ ਸਖਸ਼ੀਅਤ ਦੇ ਤੌਰ ਤੇ ਇੱਕ ਦਿਨ ਕੀ, ਮਿੰਟਾਂ, ਸਕਿੰਟਾਂ (ਟੀ.ਵੀ) ਜਰੀਏ ਵਿੱਚ ਹੀ ਮਸ਼ਹੂਰ ਹੋਣ ਦੀ ਲਾਲਸਾ ਵਿੱਚ ਡੁੱਬ ਜਾਂਦੇ ਹਨ ਤੇ ਸ਼ਾਇਦ ਇਸ ਲੜਕੀ ਨੇ ਵੀ ਇਹੀ ਸੋਚਿਆ ਹੋਵੇ।

ਇਹ ਤਾਂ ਅਸੀਂ ਸਭ ਜਾਣਦੇ ਹੀ ਹਾਂ ਕਿ ਜਿੰਨੀ ਛੇਤੀ ਕੋਈ ਇਨਸਾਨ ਮਸ਼ਹੂਰ ਹੋ ਸਕਦਾ ਹੈ , ਕਿਸੇ ਹੋਰ ਢੰਗ ਜਾਂ ਸਾਧਨ ਨਾਲ ਨਹੀਂ ਕਿਉਂ ਕਿ ਧਰਮ ਲੋਕਾਂ ਦਾ ਇੱਕ ਅਜਿਹਾ ਨਸ਼ਾ ਹੈ ਜਿਸਦੀ ਖੁਮਾਰੀ ਉਨ੍ਹਾਂ ਨੂੰ ਅੰਨ੍ਹੀ ਸ਼ਰਧਾ ਦੇ ਸਮੁੰਦਰ ਵਿੱਚ ਗੋਤੇ ਲਵਾਉਂਦੀ ਹੈ ਤੇ ਬਿਨਾਂ ਕੁਝ ਸੋਚੇ ਵਿਚਾਰੇ ਕਿਸੇ ਗੈਬੀ ਸ਼ਕਤੀ ਭਾਵ ਪ੍ਰਮਾਤਮਾ ਦੀ ਹੋਂਦ ਨੂੰ ਲੈ ਕੇ ਅੰਨ੍ਹਿਆਂ ਦੇ ਰਾਹ ਉੱਤੇ ਚਲ ਪੈਂਦੇ ਹਨ । ਉਦਾਹਰਣ ਹੈ, ਜੇਕਰ ਦੋ ਆਦਮੀ ਫਲਾਂ ਦੀ ਰੇੜੀ ਲਾ ਰਹੇ ਹਨ, ਉਨਾਂ ਵਿਚੋਂ ਜੇਕਰ ਇੱਕ ਆਦਮੀ ਇਹ ਆਖ ਫਲ ਵੇਚੇ ਕਿ ਉਸਨੇ ਫਲ ਫਲਾਣੇ ਧਾਰਮਿਕ ਅਸਥਾਨ ਤੋਂ ਲਿਆਂਦੇ ਹਨ ਤਾਂ ਲੋਕਾਂ ਦੀ ਅਣਗਿਣਤ ਭੀੜ ਉਨ੍ਹਾਂ ਨੂੰ ਖ੍ਰੀਦਣ ਲਈ ਪਹੁੰਚੇਗੀ ਤੇ ਦੂਸਰੀ ਰੇੜੀ ਵਾਲਾ ਭੀੜ ਦਾ ਮੂੰਹ ਦੇਖਦਾ ਰਹਿ ਜਾਏਗਾ। ਜੋ ਇਸ ਵਿਸ਼ੇ 'ਤੇ ਹੀ ਮੈਂ ਕੁਝ ਕਹਿਣਾ ਚਾਹਾਂਗੀ । ਸਾਡੇ ਲੋਕਾਂ ਵਿੱਚ ਰੱਬ ਨਾਲ ਸਬੰਧਿਤ ਬਹੁਤ ਅਜਿਹੀਆਂ ਕਹਾਵਤਾਂ ਪ੍ਰਸਿੱਧ ਹਨ ਜਿਨ੍ਹਾਂ ਵਿੱਚੋਂ ਕੁਝ ਕਹਾਵਤਾਂ ਦੇ ਨਤੀਜੇ ਤੁਹਾਡੇ ਨਾਲ ਸਾਂਝੇ ਕਰਾਂਗੀ। ਮੈਂ ਕੁਝ ਮਹੀਨੇ ਪਹਿਲਾਂ ਰੋਪੜ ਤੋਂ ਖਰੜ ਵੱਲ ਬਸ 'ਤੇ ਆ ਰਹੀ ਸੀ। ਉਸੇ ਬੱਸ ਵਿੱਚ ਇੱਕ ਬੀਮਾਰ ਨੌਜਵਾਨ ਲੜਕਾ, ਜਿਸਦੇ ਹੱਥ ਵਿੱਚ ਮੈਡੀਕਲ ਰਿਪੋਰਟਾਂ ਵਗੈਰਾ ਚੁੱਕੀਆਂ ਹੋਈਆਂ ਸਨ, ਸਫਰ ਕਰਿ ਰਿਹਾ ਸੀ।

ਕੁਰਾਲੀ ਪਹੁੰਚਣ ਤੇ ਉਸਨੇ ਕਡੰਕਟਰ ਨੂੰ ਬੱਸ ਰੋਕਣ ਲਈ ਕਿਹਾ ਜਿੱਥੇ ਬੱਸਾ ਅਕਸਰ ਰੁਕਦੀਆਂ ਸਨ ਤੇ ਉਸਦੇ ਘਰ ਦੀ ਦੂਰੀ ਵੀ ਉਥੋਂ ਨੇੜੇ ਪੈਂਦੀ ਸੀ। ਪ੍ਰੰਤੂ ਕਡੰਕਟਰ ਨੇ ਬੱਸ, ਅੱਡੇ ਤੇ ਹੀ ਰੋਕਣ ਲਈ ਸਿਰ ਮਾਰ ਦਿੱਤਾ। ਲੜਕਾ ਬੀਮਾਰ ਹੋਣ ਕਰਕੇ ਇੰਨੀ ਦੂਰੋਂ ਤੁਰਨ ਵਿੰਚ ਅਸਮਰੱਥ ਹੋਣ ਕਾਰਨ ਮਿੰਨਤਾਂ ਕਰ ਰਿਹਾ ਸੀ। ਜਦੋਂ ਉਸਨੇ ਕੋਈ ਵਾਹ ਨਾਂ ਚੱਲਦੀ ਵੇਖੀ ਤਾਂ ਥੋੜਾ ਹੌਲੀ ਚਲਦੀ ਬੱਸ ਵਿੱਚੋਂ ਹੀ ਛਾਲ ਮਾਰ ਦਿੱਤੀ, ਜਿਸਦਾ ਨਤੀਜਾ ਇਹ ਹੋਇਆ ਕਿ ਉਸਦਾ ਸਿਰ ਸੜਕ ਨਾਲ ਜਾ ਟਕਰਾਇਆ 'ਤੇ ਮੌਕੇ ਤੇ ਹੀ ਦਮ ਤੋੜ ਗਿਆ। ਇਹ ਸਭ ਮੇਰੀਆਂ ਅੱਖਾਂ ਸਾਹਮਣੇ ਹੋਇਆ। ਫਿਰ ਬੱਸ ਵੀ ਰੁਕ ਗਈ ਤੇ ਲੋਕਾਂ ਦੀ ਭੀੜ ਮ੍ਰਿਤਕ ਦੇਹ ਦੇ ਦੁਆਲੇ ਖੜੀ ਕੰਡਕਟਰ ਨੂੰ ਦੋਸ਼ੀ ਠਹਿਰਾ ਰਹੀ ਸੀ। ਉਥੇ ਹੀ ਮੈਨੂੰ ਇੱਕ ਮੱਧਮ ਜਿਹੀ ਆਵਾਜ਼ ਸੁਣਾਈ ਦਿੱਤੀ "ਭਗਵਾਨ ਦੀ ਹੋਣੀ ਨੂੰ ਕੌਣ ਟਾਲ ਸਕਦੈ ਜੀ'। ਇਹ ਸੁਣ ਮੈਂ ਸੋਚਿਆ ਕਿ ਇੱਥੇ "ਹੋਣੀ' ਦੀ ਗੱਲ ਕਿਥੋਂ ਆ ਗਈ। ਲੜਕੇ ਨੂੰ ਕਿਹੜਾ ਕਿਸੇ ਨੇ ਮਜ਼ਬੂਰ ਕੀਤਾ ਸੀ ਛਾਲ ਮਾਰਨ ਲਈ। ਕਹਾਵਤ 'ਪ੍ਰਮਾਤਮਾਂ ਉਸ ਦੀ ਮਦਦ ਕਰਦਾ ਹੈ ਜੋ ਆਪਣੀ ਮਦਦ ਆਪ ਕਰਦਾ ਹੈ' ਇੱਥੇ ਬਿਲਕੁਲ ਝੂਠ ਸਾਬਤ ਹੁੰਦੀ ਹੈ, ਕਿਉਂ ਕਿ ਲੜਕੇ ਨੇ ਘਰ ਜਲਦੀ ਪਹੁੰਚਣ ਲਈ ਆਪਣੀ ਮਦਦ ਆਪ ਕਰਨ ਦੀ ਕੋਸ਼ਿਸ ਕੀਤੀ ਸੀ, ਫਿਰ ਰੱਬ ਨੇ ਉਸਦੀ ਮਦਦ ਕਿਉਂ ਨਹੀ ਕੀਤੀ।

ਮੇਰੀ ਪਹਿਚਾਣ ਵਾਲੀ ਇਕ ਲੜਕੀ ਹੈ ਜੋ ਕਿ ਚਾਰ ਭੈਣਾਂ ਸਨ, ਭਰਾ ਕੋਈ ਨਈਂ। ਮਾਂ-ਬਾਪ ਨੇ ਮੰਦਰਾਂ, ਗੁਰੂਦੁਆਰਿਆਂ, ਬਾਬਿਆਂ ਅਤੇ ਸਮਾਧਾਂ ਉਤੇ ਪੁੱਤਰ ਪ੍ਰਾਪਤੀ ਲਈ ਬਥੇਰੇ ਮੱਥੇ ਰਗੜੇ ਪ੍ਰੰਤੂ ਅਸਫਲ। ਚਾਰ ਭੈਣਾਂ ਵਿੱਚੋਂ ਸਰਕਾਰੀ ਸਰਵਿਸ ਵੱਡੀ ਭੈਣ ਵਿਆਹੁਤਾ ਜੀਵਨ ਤੋਂ ਸੁਖੀ ਨਹੀਂ ਸੀ, ਨੇ ਅਪਣੇ ਪਿੱਛੇ ਇੱਕ-ਦੋ ਸਾਲ ਦੀ ਲੜਕੀ ਛੱਡ ਕੇ ਆਤਮ ਹੱਤਿਆ ਕਰ ਲਈ, ਪਤੀ ਨੇ ਦੂਜਾ ਵਿਆਹ ਕਰਵਾ ਲਿਆ। ਵੱਡੀ ਲੜਕੀ ਦੇ ਮਰਨ ਦਾ ਸਦਮਾ ਬਾਪ ਤੋਂ ਨਾਂ ਸਹਾਰ ਹੋਇਆ। ਜਿਸ ਕਰਕੇ ਉਹ ਮਾਨਸਿਕ ਰੋਗੀ ਹੋ ਗਿਆ। ਉਸ ਪਰਿਵਾਰ ਵਿੱਚ ਇਹੋ ਇੱਕ ਆਦਮੀ ਸੀ ਜੋ ਪਰਿਵਾਰ ਚਲਾਉਂਦਾ ਸੀ, ਉਸ ਦੀ ਵੀ ਮੌਤ ਹੋ ਗਈ। ਤਿੰਨੋਂ ਭੈਣਾਂ ਨੇ ਰੱਬ ਅੱਗੇ ਅਰਦਾਸ ਕਰ ਕਰ ਦਿਨ ਰਾਤ ਇੱਕ ਕੀਤਾਪਿਆ ਸੀ ਤਾਂ ਕਿ ਉਨ੍ਹਾਂ ਦੇ ਬਾਪ ਦੀ ਜਾਨ ਬਖਸ਼ੀ ਜਾਵੇ, ਪਰ ਸਭ ਵਿਅਰਥ। ਕੁਝ ਮਹੀਨੇ ਪਹਿਲਾਂ ਉਸੇ ਪਰਿਵਾਰ ਵਿੱਚ ਇੱਕ ਹੋਰ ਮੁਸੀਬਤ ਨੇ ਡੇਰਾ ਲਾ ਲਿਆ।

ਉਨ੍ਹਾਂ ਦੀ ਵੱਡੀ ਭੈਣ ਦਾ ਪਤੀ, ਜਿਸਨੇ ਦੂਸਰਾ ਵਿਆਹ ਕਰਵਾਇਆ ਸੀ, ਦਿਲ ਦਾ ਦੌਰਾ ਪੈਣ ਕਾਰਨ ਮਰ ਗਿਆ। ਸ਼ੂਗਰ ਦੀ ਮਰੀਜ਼ ਮਾਂ ਤੇ ਤਿੰਨੋਂ ਭੈਣਾਂ ਇਹ ਸੋਚ ਰੋ ਰੋ ਬੁਰਾ ਹਾਲ ਕਰ ਰਹੀਆਂ ਹਨ ਕਿ ਉਨ੍ਹਾਂ ਦੀ ਦੋਹਤੀ ਦਾ ਹੁਣ ਕੀ ਬਣੇਗਾ। ਜਿਸ ਨੂੰ ਨਾ ਮਾਂ ਦਾ ਪਿਆਰ ਤੇ ਨਾ ਹੀ ਬਾਪ ਦਾ ਸਹਾਰਾ ਮਿਲਿਆ। ਇੱਥੇ ਸੋਚਣ ਵਾਲੀ ਗੱਲ ਹੈ 'ਕੀ ਉਹ ਬੁੱਢੀ ਔਰਤ , ਜਿਸਨੂੰ ਪਹਿਲਾਂ ਨਾਂ ਤਾਂ ਪੁੱਤਰ ਮਿਲਿਆ, ਫਿਰ ਵੱਡੀ ਧੀ ਜੱਗ ਤੋਂ ਤੁਰ ਗਈ, ਫਿਰ ਜੀਵਨ ਸਾਥੀ ਦਾ ਵਿਛੋੜਾ ਤੇ ਫਿਰ ਦੋਹਤੀ ਤੋਂ ਉਸਦੀ ਆਖਰੀ ਉਮੀਦ ਬਾਪ ਦਾ ਲਾਡ -ਪਿਆਰ ਖੋਹ ਲੈਣਾ' ਇਹ ਕਹੇਗੀ' ਪ੍ਰਮਾਤਮਾ ਜੋ ਕੁਝ ਕਰਦਾ ਹੈ,ਚੰਗਾ ਹੀ ਕਰਦਾ ਹੈ ਜਾਂ ਪ੍ਰਮਾਤਮਾ ਦਾ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ? ਮੇਰੇ ਮੁਤਾਬਿਕ ਤਾਂ ਉਸ ਵਿਚਾਰੀ ਨੇ ਸਾਰੀ ਦੀ ਸਾਰੀ ਜ਼ਿੰਦਗੀ ਦੁੱਖਾਂ ਵਿੱਚ ਹੀ ਕੱਟ ਦਿੱਤੀ, ਕਿਉਂ ਕਿ ਹੁਣ ਤਿੰਨੋਂ ਲੜਕੀਆਂ ਵਿਆਹੀਆਂ ਗਈਆਂ ਹਨ ਤੇ ਘਰ ਸੁੰਨਸਾਨ ਹੋ ਚੁੱਕਾ ਹੈ । ਉਹ ਔਰਤ ਵਾਰੀ ਵਾਰੀ ਧੀਆਂ ਕੋਲ ਰਹਿਣ ਜਾਂਦੀ ਹੈ ,ਪ੍ਰੰਤੂ ਲੋਕਾਂ ਦੇ ਤਾਅਨਿਆਂ ਨਾਲ ਛਲਣੀ ਹੋ ਜਾਂਦੀ ਹੈ ਇਸ ਤਰਾਂ ਇਕ ਦਿਨ ਵੀ ਉਸਨੇ ਸੁਖ਼ ਚੈਨ ਨਾਲ ਨਹੀਂ ਬਿਤਾਇਆ। ਸੋ ਇੱਥੇ ਇਹ ਉਪਰੋਕਤ

ਕਹਾਵਤਾਂ ਵੀ ਸਰਾਸਰ ਝੂਠ ਜਾਪਦੀਆਂ ਹਨ । ਇੱਕ ਕਹਾਵਤ ਹੈਂ ਰੱਬ ਦੇ ਘਰ ਦੇਰ ਹੈ,ਹਨ੍ਹੇਰ ਨਹੀਂ। ਇਸ ਦੀ ਵੀ ਮੈਂ, ਇੱਕ ਉਦਾਹਰਣ ਤੁਹਾਡੇ ਸਾਹਮਣੇ ਰੱਖਦੀ ਹਾਂ। ਮੇਰਾ ਇੱਕ ਜਮਾਤੀ ਜੋ ਪੜ੍ਹਨ ਵਿੱਚ ਬਹੁਤ ਹੀ ਹੁਸ਼ਿਆਰ ਸੀ, ਬਾਰਵੀਂ ਨੋਨ-ਮੈਡੀਕਲ ਕਰਨ ਤੋਂ ਬਾਦ ਸੀ. ਈ. ਟੀ ਟੈਸਟ ਪਾਸ ਕਰ ਗਿਆ। ਉਹ ਆਰਥਿਕ ਪੱਖੋਂ ਗਰੀਬੀ ਹੇਠ ਦੱਬਿਆ ਹੋਇਆ ਸੀ ।ਉਸਨੂੰ ਕੋਰਸ ਵਿੱਚ ਦਾਖਲਾ ਲੈਣ ਲਈ ਫੀਸ ਨਹੀ ਸੀ ਮਿਲ ਰਹੀ। ਸਾਡੇ ਅਧਿਆਪਕਾ ਨੇ ਵੀ ਉਸਦੀ ਮਦਦ ਕਰਨ ਦੀ ਪੂਰੀ ਕੋਸ਼ਿਸ਼ ਕੀਤੀ, ਪ੍ਰੰਤ ਉਸਦੇ ਡੈਡੀ ਨੇ ਉਸਨੂੰ ਕੋਰਸ ਕਰਾਉਣ ਤੋਂ ਸਾਫ ਇਨਕਾਰ ਕਰ ਦਿੱਤਾ। ਇਸ ਤਰਾਂ ਉਹ ਵਿਚਾਰਾ ਚਾਹੁੰਦੇ ਹੋਏ ਵੀ ਇੰਨਾਂ ਵਧੀਆ ਕੋਰਸ ਨਹੀਂ ਕਰ ਸਕਿਆ ਤੇ ਉਸਦੇ ਨਾਲ ਵਾਲਾ ਅੱਜ ਲੁਧਿਆਣਾ ਵਿਖੇ ਬਤੌਰ ਇੰਜੀਨੀਅਰ ਨੌਕਰੀ ਕਰ ਰਿਹਾ, ਪਰ ਉਹ ਇੱਥੇ ਹੀ ਮਜ਼ਦੂਰੀ ਕਰਨ ਜੋਗਾ ਰਹਿ ਗਿਆ। ਹੁਣ ਇੱਥੇ ਸੋਚੀਏ ' ਕੀ ਉਸਨੂੰ ਕੋਰਸ ਕਰਨ ਲਈ ਦੁਬਾਰਾ ਮੌਕਾ ਮਿਲੇਗਾ? ਕੀ ਉਹ ਆਪਣੇ ਜਮਾਤੀ ਦੇ ਬਰਾਬਰ ਖੜ੍ਹ ਸਕੇਗਾ? ਨਹੀਂ, ਕਿਉਕਿ ਉਸਦੀ ਘਰੇਲੂ ਹਾਲਤ ਅੱਜ ਵੀ ਉਹੀ ਹੈ, ਜੋ ਪਹਿਲਾਂ ਸੀ। ਇਸ ਲਈ ਇੱਥੋਂ ਰੱਬ ਦੇ ਘਰ ਦੇਰ ਹੈ, ਹਨ੍ਹੇਰ ਨਹੀ' ਵਾਲੀ ਕਹਾਵਤ ਤਾਂ ਬਿਲਕੁਲ ਹੀ ਝੂਠੀ ਸਿੱਧ ਹੁੰਦੀ ਹੈ।

ਜੇਕਰ ਕੋਈ ਬੰਦਾ ਆਪਣੀ ਮਿਹਨਤ ਸਦਕਾ ਲੰਬੇ ਅਰਸੇ ਬਾਦ ਤਰੱਕੀ ਕਰ ਜਾਵੇ ਤਾਂ ਉਥੇ ਸਾਡੀ ਆਮ ਜਨਤਾ ਕਹਿੰਦੀ ਹੈਂ ਇਸਦੀ ਕਿਸਮਤ ਤੇਜ਼ ਹੈ' ਇਸਦੇ ਕਰਮ ਚੰਗੇ ਹਨ' ਇਹਦੇ ਭਾਗ ਜਾਗ ਗਏ ਜਾਂ ਰੱਬ ਦੇ ਘਰ ਦੇਰ ਵਾਲੀ ਗੱਲ ਵਗੈਰਾ, ਪਰ ਇੱਥੇ ਇਹ ਕਿਉਂ ਨਹੀ ਸੋਚਦੇ ਕਿ ਇਸਦੀ ਤਰੱਕੀ ਦਾ ਕਾਰਨ ਉਸਦੀ ਮਿਹਨਤ ਹੈ ਨਾਂ ਕਿ ਰੱਬ ਵਰਗੀ ਕਿਸੇ ਗੈਬੀ ਸ਼ਕਤੀ ਦਾ ਹੱਥ। ਮੇਰੇ ਕੋਲ ਅਨੇਕਾਂ ਹੀ ਹੋਰ ਅਜਿਹੀਆਂ ਦਲੀਲਾਂ ਹਨ,ਜਿਹਨਾਂ ਨੂੰ ਸੁਣਨ ਪੜਨ ਵਾਲਾ ਰੱਬ ਵਰਗੀ ਬੇਬੁਨਿਆਦੀ ਸ਼ੈ ਬਾਰੇ ਸੋਚਣ ਲਈ ਜਰੂਰ ਮਜ਼ਬੂਰ ਹੋ ਜਾਵੇਗਾ, ਕਿਉਂ ਕਿ ਦੁੱਖ -ਸੁੱਖ ਤਾਂ ਕੁਦਰਤੀ ਤੌਰ ਤੇ ਹਰ ਇਨਸਾਨ ਦੀ ਜਿੰਦਗੀ ਵਿੱਚ ਰੁੱਤਾਂ ਦੀ ਤਰਾਂ ਆਉਂਦੇ ਹੀ ਹਨ। ਜਿਨਾਂ ਵਿੱਚ ਪ੍ਰਮਾਤਮਾਂ ਨਾਂ ਦੀ ਕਿਸੇ ਸ਼ਕਤੀ ਦਾ ਕੋਈ ਰੋਲ ਨਹੀ। ਵਿਗਿਆਨਕ ਤੌਰ ਤੇ ਹਰੇਕ ਘਟਨਾਂ ਨੂੰ ਕਿਉਂ ਅਤੇ ਕਿਵੇਂ ਵਿਚਾਰ ਲਿਆ ਕੇ ਸੋਚੀਏ ਤਾਂ ਰੱਬ ਦੀ ਅਣਹੋਂਦ ਜਾਂ ਸਾਡਾ ਵਿਸ਼ਵਾਸ ਕਿੰਨਾ ਕੁ ਸਾਰਥਿਕ' ਆਪਣੇ ਆਪ ਸਾਬਤ ਹੋ ਜਾਵੇਗਾ।

## 'ਰਾਸ਼ੀ ਫ਼ਲ' ਤੇ ਕੁੜੀਆਂ

*ਮਜਵੰਤ ਕੌਰ ਲਖੇਵਾਲੀ*

ਹਰ ਰੋਜ਼ ਅਖ਼ਬਾਰ ਆਉਣ ਤੋਂ ਪਹਿਲਾਂ ਹੀ ਮੇਜ਼ ਦੁਆਲੇ ਕੁੜੀਆਂ ਦੀ ਭੀੜ ਜੁੜ ਜਾਂਦੀ ਹੈ। ਅਖ਼ਬਾਰ ਆਉਣ ਤੇ ਹਰ ਲੜਕੀ ਦੀ ਇੱਛਾ ਹੁੰਦੀ ਹੈ ਕਿ ਪਹਿਲਾਂ ਉਸ ਦੇ ਹੱਥਾਂ 'ਚ ਆਵੇ। ਸਾਰੀਆਂ Style ਨਾਮਕ ਇੱਕ ਅਖ਼ਬਾਰ ਨੂੰ ਵੇਖਣਾ ਚਾਹੁੰਦੀਆਂ ਹਨ। ਕੁੜੀਆਂ ਦੇ ਪੜ੍ਹਨ ਦੇ ਇਸ ਰੁਝਾਨ ਨੂੰ ਵੇਖ਼ ਕੇ ਮੇਰਾ ਮਨ ਵੀ ਕੀਤਾ ਕਿ ਪੜ੍ਹ ਕੇ ਤਾਂ ਦੇਖਾਂ ਕਿ ਇਸ ਵਿੱਚ ਅਜਿਹਾ ਕੀ ਹੈ ਜਿਹੜਾ ਲੜਕੀਆਂ ਨੂੰ ਆਪਣੇ ਵੱਖ ਖਿੱਚਦਾ ਹੈ। ਅਖ਼ਬਾਰ ਵੇਖਣ ਤੇ ਪਤਾ ਲੱਗਾ ਕਿ ਚਾਰ ਪੇਜ਼ਾਂ ਤੇ ਇਸ ਮੈਗਜ਼ੀਨ ਵਿੱਚ ਲੇਖ਼, ਕਿਸੇ ਸਖ਼ਸ਼ੀਅਤ ਬਾਰੇ ਜਾਣਕਾਰੀ ਤੇ ਹੋਰ ਮੈਟਰ ਦੇ ਨਾਲ-ਨਾਲ ਰਾਸ਼ੀ ਫ਼ਲ ਵੀ ਹੁੰਦਾ ਹੈ। ਰਾਸ਼ੀ ਫ਼ਲ ਕਰਕੇ ਹੀ ਅਖ਼ਬਾਰ ਦਾ ਇਹ ਪੰਨਾ ਕੁੜੀਆਂ ਨੂੰ ਪਸੰਦ ਆਉਂਦਾ ਹੈ। ਗਰਾਉਂਡ ਵਿੱਚ ਪ੍ਰੈਕਟਿਸ ਕਰਕੇ ਮੁੜੀ ਹਰ ਕੁੜੀ, ਸਾਇੰਸ ਦੇ ਵਿਦਿਆਰਥੀ ਟਿਊਸ਼ਨ ਜਾਣ ਤੋਂ ਪਹਿਲਾਂ, ਖਾਣਾ ਖਾਣ ਤੋਂ ਪਹਿਲਾਂ, ਗੱਲ ਕੀ ਹਰ ਕੋਈ ਆਪਣੀ ਸ਼ੁਰੂਆਤ ਅਖ਼ਬਾਰ ਦੇ ਇਸ ਪੰਨੇ ਨੂੰ ਵੇਖਣ ਉਪਰੰਤ ਹੀ ਕਰਨਾ ਚਾਹੁੰਦੀ ਹੈ। ਲਗਾਤਾਰ ਦੋ ਸਾਲਾਂ ਤੋਂ ਹੋਸਟਲ 'ਚ ਰਹਿ ਕੇ ਕੁੜੀਆਂ ਨਾਲ ਵਿਚਰਦਿਆਂ ਉਹਨਾਂ 'ਚ ਰਾਸ਼ੀਫ਼ਲ ਪੜ੍ਹਨ ਦਾ ਰੁਝਾਨ ਮੈਂ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਤੇ ਜਾਣਿਆ ਹੈ। ਇੱਥੇ ਆਉਣ ਤੋਂ ਪਹਿਲਾਂ ਮੈਂ ਕਦੇ ਸੋਚਿਆ ਵੀ ਨਹੀਂ ਸੀ ਕਿ ਕੁੜੀਆਂ ਜੋਤਿਸ਼ ਵਿੱਚ ਏਨਾ ਵਿਸ਼ਵਾਸ ਰਖਦੀਆਂ ਹੋਣਗੀਆਂ। ਇਹ ਵੇਖ਼ ਕੇ ਮੈਨੂੰ ਬਹੁਤ ਹੈਰਾਨੀ ਹੋਈ। ਰਾਸ਼ੀਫ਼ਲ ਦੇ ਨਾਲ ਨਾਲ ਉਸ ਦਿਨ ਦੇ ਢੁਕਵੇਂ ਰੰਗ ਤੇ ਨੰਬਰ ਵੀ ਲਿਖੇ ਹੁੰਦੇ ਹਨ। ਮੈਂ ਹਰ ਰੋਜ਼ ਉਹਨਾਂ ਕੁੜੀਆਂ ਨੂੰ ਦੇਖਦੀ ਹਾਂ ਜਿਹੜੀਆਂ ਰਾਸ਼ੀਫਲ ਨੂੰ ਪੜ੍ਹ ਕੇ ਉਸੇ ਰੰਗ ਦੇ ਕੱਪੜੇ ਪਹਿਨਦੀਆਂ ਹਨ ਜਿਹੜਾ Lucky Colour ਉਸ 'ਚ ਲਿਖਿਆ ਹੁੰਦਾ ਹੈ। ਸਾਇੰਸ ਦੀ ਪੜ੍ਹਾਈ ਕਰਨ ਵਾਲੀਆਂ ਕੁੜੀਆਂ ਦਾ ਅਜਿਹਾ ਰੁਝਾਨ ਵੇਖ਼ ਕੇ ਮਨ ਨੂੰ ਬਹੁਤ ਨਿਰਾਸ਼ਾ ਹੁੰਦੀ ਹੈ। ਭਾਵੇਂ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਦੇਸ਼ ਦੀ ਬਹੁ ਗਿਣਤੀ ਜਨਤਾ ਵਿੱਚ ਰਾਸ਼ੀ ਪੜ੍ਹਨ ਦਾ ਰੁਝਾਨ ਜਨੂੰਨ ਦੀ ਹੱਦ ਤੱਕ ਵਧਿਆ ਹੋਇਆ ਹੈ। ਇਸ 'ਚ 'ਪੜ੍ਹੇ ਲਿਖੇ' ਨੌਜਵਾਨ ਤੇ ਹੋਰ ਲੋਕ ਵੀ ਸ਼ਾਮਲ ਹਨ। ਉਂਜ ਸਾਡੀ ਸਿੱਖਿਆ ਪ੍ਰਣਾਲੀ ਵੀ ਅਜਿਹੇ ਰੁਝਾਨ ਲਈ ਜ਼ਿੰਮੇਵਾਰ ਹੈ। ਸਾਡੀ ਸਿੱਖਿਆ ਵਿਦਿਆਰਥੀਆਂ ਨੂੰ ਡਿਗਰੀਆਂ ਤਾਂ ਪ੍ਰਦਾਨ ਕਰਦੀ ਹੈ ਪ੍ਰੰਤੂ ਜ਼ਿੰਦਗੀ ਜੀਣ ਦੀ ਜਾਚ ਪ੍ਰਦਾਨ ਨਹੀਂ ਕਰਦੀ। ਇਹ ਵੇਖ਼ ਕੇ ਮੈਨੂੰ ਬਹੁਤ ਹੈਰਾਨੀ ਹੁੰਦੀ ਹੈ ਕਿ ਕੁੜੀਆਂ ਦੇ ਪ੍ਰੇਰਨਾ ਸ੍ਰੋਤ ਸ਼ਹੀਦ ਭਗਤ ਸਿੰਘ ਵਰਗੇ ਨਾਇਕ ਤੇ ਨਾਟਕਕਾਰ ਗੁਰਸ਼ਰਨ ਸਿੰਘ ਵਰਗੇ ਸਿਦਕਵਾਨ ਨਹੀਂ ਬਲਕਿ ਉਹਨਾਂ ਲਈ ਤਾਂ ਸਲਮਾਨ ਖ਼ਾਨ, ਐਸ਼ਵਰਿਆ ਰਾਏ, ਇਮਰਾਨ ਹਾਸ਼ਮੀ ਤੇ ਨੇਹਾ ਧੂਪੀਆ ਹੀ ਪ੍ਰੇਰਨਾ ਸ੍ਰੋਤ ਹਨ। ਕੁੜੀਆਂ ਸਾਡੇ ਸਮਾਜ ਦਾ ਮਹੱਤਵਪੂਰਨ ਅੰਗ ਹਨ ਤੇ ਆਉਣ ਵਾਲੇ ਸਮਾਜ ਦਾ ਭਵਿੱਖ਼ ਵੀ ਇਹਨਾਂ ਦੇ ਸਿਰ ਤੇ ਹੈ। ਜੇਕਰ ਕੁੜੀਆਂ ਦੀ ਜ਼ਿੰਦਗੀ ਅਗਿਆਨਤਾ ਰੂਪੀ ਚੱਕਰਵਿਊ ਵਿੱਚ ਘਿਰ ਗਈ ਤਾਂ ਅਸੀਂ ਚੰਗੇ ਭਵਿੱਖ਼ ਦੀ ਆਸ ਨਹੀਂ ਰੱਖ ਸਕਦੇ।

## ਬਾਈ ਜੀ 'ਸੰਗਤ ਕਰਿਆ ਕਰੋ ?

*ਸੁਰਜੀਤ ਦਲ ਸਿੰਘ ਵਾਲਾ*

ਇਹ ਵਾਕਿਆ 1991 ਦੀ ਫਰਵਰੀ ਜਾਂ ਮਾਰਚ ਮਹੀਨਿਆਂ ਦਾ ਹੈ। ਮੇਰਾ ਕੋਟਕਪੂਰਾ ਵਿਖੇ ਘਰ ਚੌੜ-ਚਪੱਟ ਜਿਹਾ ਹੀ ਸੀ। ਮੇਰੇ ਇੱਕ ਇਗਲੈਂਡ ਰਹਿੰਦੇ ਦੋਸਤ ਨੇ ਮੈਨੂੰ ਉਸਦੇ ਅਪਦੇ ਖਰਚੇ ਤੇ ਇਗਲੈਂਡ ਆਉਣ ਦਾ ਸੱਦਾ ਦਿੱਤਾ ਸੀ । ਘਰ ਨੂੰ ਮੇਰੇ ਪਿੱਛੋਂ ਕੁਝ ਸੁਰੱਖਿਅਤ ਕਰਨ ਦੇ ਵਾਸਤੇ ਗਰਿੱਲਾਂ ਦੀ ਜਰੂਰਤ ਸੀ । ਜਿਸ ਵਾਸਤੇ ਇੱਥੇ ਫੇਰੂਮਾਨ ਚੌਕ ਦੇ ਨੇੜੇ ਗਰਿੱਲਾਂ ਬਨਾਉਣ



ਵਾਸਤੇ ਇੱਕ ਸੱਜਣ ਨੂੰ ਕਿਹਾ। ਉਸ ਨੇ ਖੁਦ ਹੀ ਐਤਵਾਰ ਸੁਭਾ ਆਉਣ ਦਾ ਟਾਈਮ ਦੇ ਦਿੱਤਾ। ਮੈਂ ਉਸਦੇ ਕਹੇ ਮੁਤਾਬਕ ਜਦੋਂ ਗਰਿੱਲਾਂ ਲੈਣ ਗਿਆ ਤਾਂ ਦੁਕਾਨ ਅਜੇ ਬੰਦ ਸੀ। ਆਸ ਪਾਸ ਤੋਂ ਪੁੱਛ ਕੇ ਨੇੜੇ ਹੀ ਉਸ ਦੇ ਘਰ ਗਿਆ। ਸ੍ਰੀ ਮਾਨ ਜੀ ਨਹਾ ਧੋ ਕੇ ਜਲਦੀ ਜਲਦੀ ਕਪੜੇ ਪਾ ਰਹੇ ਸਨ ਤੇ ਬੈਲ ਮਾਰਨ ਤੇ ਉਂਵੇ ਹੀ ਕਮੀਜ਼ ਪਾਉਂਦੇ ਬਾਹਰ ਆਏ ਤੇ ਕਹਿਣ ਲੱਗੇ ' ਬਾਈ ਜੀ ਤੁਸੀਂ ਬੜੇ ਗਲਤ ਟਾਈਮ ਆਏ ਹੋ ਮੈਨੂੰ ਬੜੀ ਕਾਹਲ ਹੈ ।ਮੇਰੇ ਥੋੜਾ ਜ਼ੋਰ ਦੇਣ ਤੇ ਕਿ ਗਰਿੱਲਾਂ ਨੂੰ ਤੋਲਣ 'ਤੇ ਟਾਈਮ ਨਹੀ ਲੱਗਣ ਲੱਗਾ, ਉਹ ਚਾਬੀਆਂ ਲੈ ਨਾਲ ਤੁਰ ਪਏ, ਮੈਂ ਪੁੱਛਿਆ ਕੀ ਗੱਲ ਕਿਧਰੇ ਬਾਹਰ ਜਾਣੈਂ, ਉਹ ਕਹਿੰਦਾ ਨਹੀਂ ਪੜੋਸ ਹੀ ਸੰਗਤ ਹੈ ,ਉਥੇ ਜਾਣੈ, ਲੇਟ ਹੋ ਜਾਵਾਂਗਾ। ਮੈਂ ਅਪਣੇ ਸੁਭਾਅ ਮੁਤਾਬਿਕ ਕਿਹਾ ਕਿ ਕੰਮ ਕਰਕੇ ਖਾਣ ਤੋਂ ਵੱਡਾ ਹੋਰ ਕੁਝ ਨਹੀਂ।

ਸਾਰੇ ਧਰਮਾਂ ਦੀਆਂ ਪੁਸਤਕਾਂ ਇਹੀ ਕਹਿੰਦੀਆਂ ਹਨ ਤਾਂ ਕਹਿੰਦੇ 'ਬਾਈ ਜੀ ਥੋਨੂੰ ਅਸਲ 'ਚ ਸੰਗਤ ਦੀ ਮਹਿਮਾਂ ਦਾ ਇਸਦੀ ਵਡਿਆਈ ਦਾ ਤੇ ਬੰਦੇ ਤੇ ਅਸਰ ਦਾ ਪਤਾ ਨਹੀਂ ।ਲਓ ਸੰਗਤ ਦੀ ਮਹਿਮਾ ਬਾਰੇ ' ਮਹਾਂਪੁਰਖ਼' ਕੀ ਆਖਦੇ ਹਨ ਸੁਣੋ ਬਾਈ ਜੀ' ਆਖ ਉਸ ਆਪਣੇ ਆਪ ਸੰਗਤ ਦੀ ਮਹਿਮਾ ਦੱਸਣੀ ਸੁਰੂ ਕੀਤੀ। ਇਕ ਵਾਰ ਤੁਹਾਡੇ ਵਰਗੇ ਸੱਜਣ ਨੇ ਮਹਾਂਪੁਰਸ਼ਾਂ ਨੂੰ ਪੱਛਿਆ ਕਿ ਸੰਗਤ ਦਾ ਕੀ ਫਾਇਦਾ ਹੈ ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਉਹ ਹਰ ਹਫਤੇ ਸੰਗਤ ਤੋਂ ਬਾਅਦ ਰੋਹੀ ਵਿੱਚ ਇੱਕ ਸੁੱਕੇ ਦਰੱਖਤ ਕੋਲ ਜਾਇਆ ਕਰੇ ਤੇ ਜਦੋਂ ਉਸਨੂੰ ਕੁਝ ਅਸਚਰਜ ਜਾਂ ਅਚੰਭੇ ਵਾਲਾ ਕੌਤਕ ਦਿਸੇ ਤਾਂ ਸੰਗਤ ਵਿੱਚ ਆ ਕੇ ਦੱਸੇ । ਉਸ ਸੱਜਣ ਨੇ ਕੁਝ ਹਫਤੇ ਰੋਹੀ ਵਿੱਚ ਜਾਣ ਤੋਂ ਬਾਅਦ ਸੰਗਤ ਵਿੱਚ ਦੱਸਿਆ ਕਿ ਉਹ ਹਫਤੇ ਜਾਂਦਾ ਸੀ ਤੇ ਪਹਿਲੇ ਹਫਤੇ ਉਸਨੇ ਸੁੱਕੇ ਦਰੱਖਤ ਤੇ ਕਾਂ-ਕਾਉਣੀ ਕਾਂ ਦਾ ਇਸਤਰੀ ਲਿੰਗ ) ਦੇਖਕੇ ਅਗਲੇ ਹਫਤੇ ਜਦ ਉਹ ਗਿਆ ਤਾਂ ਦਰੱਖਤ ਤੇ ਪੱਤੇ ਨਿਕਲ ਆਏ ਸਨ ,ਉਸ ਉਪਰ ਕਬੂਤਰ, ਕਬੂਤਰੀ ਬੈਠੇ ਸਨ। ਉਸ ਤੋਂ ਅਗਲੇ ਹਫਤੇ ਤੱਕ ਦਰੱਖਤ ਹਰਾ ਕਚੂਰ ਹੋ ਚੁੱਕਾ ਸੀ ਤੇ ਉਸ ਉਪਰ ਹੰਸ ਹੰਸਣੀ ਬੈਠੇ ਸਨ । ਉਸ ਤੋਂ ਅਗਲੇ ਹਫਤੇ ਉਸ ਤੇ ਕੋਈ ਹੋਰ ਜਨੌਰ ਬੈਠੇ ਸਨ, ਦਰੱਖਤ ਨੂੰ ਫੁੱਲ ਲੱਗ ਆਏ ਸਨ ਤੇ ਜਨੌਰ ਫੁੱਲ ਖਾ ਰਹੇ ਸਨ। ਅਗਲੇ ਐਤਵਾਰ ਫ਼ਲ ਬਣ ਗਏ ਸਨ ਅਤੇ ਉੱਪਰ ਤੋਤਾ, ਤੋਤੀ ਬੈਠੇ ਫ਼ਲ ਟੁੱਕ ਕੇ ਬੀਜ ਖਾ ਰਹੇ ਸਨ ।

ਉਸ ਤੋਂ ਅਗਲੇ ਐਤਵਾਰ ਜਦ ਉਹ ਗਿਆ ਤਾਂ ਉਥੇ ਬਾਂਦਰ, ਬਾਂਦਰੀ ਸਨ, ਫਲ ਅੱਧ-ਪੱਕੇ ਸਨ ਤੇ ਬਾਂਦਰ -ਬਾਂਦਰੀ ਖਾ ਰਹੇ ਸਨ। ਦੁਕਾਨ ਆ ਗਈ ਉਹ ਸ਼ਟਰ ਖੋਲਣ ਲੱਗੇ ਤਾਂ ਮੌਕਾ ਪਾ ਕੇ ਮੈਂ ਪੁੱਛਿਆ ਬਾਈ ਜੀ ਉਹ ਦਰੱਖਦਾ ਕਾਹਦਾ ਹੋਇਆ ਜਿਸ ਨੂੰ ਡੇਢ - ਦੋ ਮਹੀਨੇ 'ਚ ਹੀ ਪੱਤੇ, ਫੁੱਲ ਤੇ ਫਲ ਪੈ ਕੇ ਪੱਕ ਵੀ ਗਿਆ ਤਾਂ ਅੱਗੋ ਸੱਜਣ ਪੁਰਖ਼ ਕਹਿਣ ਲੱਗੇ ਬਾਈ ਜੀ ਗੱਲ ਧਿਆਨ ਨਾਲ ਤੇ ਸ਼ਰਧਾ ਨਾਲ ਸੁਣੋ 'ਜੇਕਰ ਕਰ ਸੁਣਨ ਵਾਲੇ ਦੇ ਮਨ ਵਿੱਚ ਦਵੰਧ ਹੋਵੇ ਤਾਂ ਮਹਾਂਪੁਰਸ਼ ਆਖਦੇ ਨੇ ਉਸ ਨੂੰ ਗੱਲ ਸੁਣਾਉਣੀ ਜਾਂ ਉਸ ਨਾਲ ਸੰਵਾਦ ਕਰਨਾ ਬੇਕਾਰ ਹੁੰਦਾ, ਤੁਸੀ ਹੁਣ ਗੱਲ ਨਾ ਟੋਕਿਓ, ਬੱਸ ਬਾਈ ਜੀ ਤੁਸੀਂ ਚੁੱਪ ਚਾਪ ਤੇ ਧਿਆਨ ਨਾਲ ਗੱਲ ਸੁਣੋ ਤਾਂ ਹੀ ਗੱਲ ਦਾ ਅਸਰ ਕਦੇ 'ਤੇ ਫ਼ਲ ਦੀ ਪ੍ਰਾਪਤੀ ਹੁੰਦੀ ਹੈ। ਉਨਾਂ ਸ਼ਟਰ ਖੋਹਲਿਆ। ਦੁਕਾਨ ਕਾਫੀ ਲੰਬੀ ਸੀ। ਮੈਨੂੰ ਵਿਚਕਾਰ ਜਿਹੇ ਕਰਕੇ ਫੋਲਡਿੰਗ ਕੁਰਸੀ ਡਾਹ ਦਿੱਤੀ 'ਤੇ ਖੁਦ ਤੱਕ ਵਿੱਚ ਗਰਿੱਲਾਂ ਪਾਉਣ ਲੱਗੇ ਨਾਲੋ ਨਾਲ ਉਨਾਂ ਦੇ ਪ੍ਰਵਚਨ ਕੁਝ ਇਸ ਤਰਾਂ ਚਲਦੇ ਰਹੇ ' ਬਾਈ ਅਗਲੇ ਐਤਵਾਰ ਜਦੋਂ ਉਹ ਸੱਜਣ ਰੋਹੀ ਵਿੱਚ ਉਸ ਦਰੱਖਤ ਕੋਲ ਗਿਆ ਤਾਂ ਉਥੇ ਇੱਕ ਔਰਤ ਤੇ ਇੱਕ ਮਰਦ ਬੈਠੇ ਸਨ ਜੋ ਪੱਕੇ ਹੋਏ ਫ਼ਲ ਖਾ ਰਹੇ ਸਨ। ਉਸ ਸੱਜਣ ਨੇ ਉਨ੍ਹਾਂ ਨੂੰ ਪੁੱਛਿਆ ਕਿ 'ਉਹ ਕੌਣ ਸਨ ਤੇ ਉਥੇ ਕਿਉਂ ਬੈਠੇ ਸਨ ਤਾਂ ਉਸ ਨੂੰ ਇਹ ਜਵਾਬ ਮਿਲਿਆ ਕਿ ਉਹੀ ਕਾਂ ਕਾਉਣੀ ਸਨ , ਜਿਸ ਨੂੰ ਉਸ ਨੇ ਸਭ ਤੋਂ ਪਹਿਲੀ ਵਾਰ ਦੇਖਿਆ ਸੀ ਤੇ ਉਸ ਤੋਂ ਬਾਅਦ ਦੀਆਂ ਜੂਨਾਂ ਕਬੂਤਰ, ਕਬੂਤਰੀ, ਹੰਸ-ਹੰਸਣੀ ਤੇ ਬਾਂਦਰ-ਬਾਂਦਰੀ ਵਗੈਰਾ ਵੀ ਉਹੀ ਸਨ ਤਾਂ ਸੱਜਣ-ਪੁਰਸ਼ ਨੇ ਪੁੱਛਿਆ ਬਈ ਉਨਾਂ ਦੀਆਂ ਏਨੀਆਂ ਜੂਨਾਂ ਕਿਵੇ ਬਦਲੀਆਂ ਤਾਂ ਉਨਾਂ ਜਵਾਬ ਦਿੱਤਾ ਕਿ ਉਹ ਸੱਜਣ ਸੰਗਤ ਵਿੱਚ ਮਹਾਂਪੁਰਸ਼ਾਂ ਕਦੇ ਦਰਸ਼ਨ ਕਰਦਾ ਸੀ ਅਤੇ ਸੰਗਤ ਕਰਦਾ ਸੀ ਤੇ ਉਹ ਉਸ ਦੇ ਦਰਸ਼ਨ ਕਰਦੇ ਸਨ ਜਿਸ ਕਰਕੇ ਉਨਾ ਦੀਆਂ ਅਨੇਕਾਂ ਅਨੇਕ ਜੂਨਾਂ ਕੱਟੀਆਂ ਗਈਆ 'ਤੇ ਉਨਾਂ ਨੂੰ ਮਨੁੱਖੀ ਜਾਮਾ ਮਿਲਿਆ ਹੈ । ਮੈਥੋਂ ਫਿਰ ਨਾ ਰਿਹਾ ਗਿਆ । ਮੈਂ ਕਿਹਾ ਬਾਈ ਜੀ ਉਹ ਔਰਤ-ਮਰਦ ਇੱਕ ਹਫਤੇ 'ਚ ਬੋਲਣ ਚਾਲਣ ਕਿਵੇਂ ਸਿੱਖਗੇ। ਉਹ ਬੋਲੀ ਕਿਹੜੀ ਬੋਲਦੇ ਸਨ ।ਕੱਪੜੇ ਪਾਏ ਸਨ ਜਾਂ ਨਹੀ। ਤਾਂ ਮੇਰੀਆਂ ਗੱਲਾਂ ਸੁਣ ਕੇ ਉਨਾਂ ਨੂੰ ਕੁਝ ਔਖਿਆਈ ਹੋਈ, ਹੁਣ ਤੱਕ ਗਰਿੱਲਾਂ ਰੱਖ ਚੁੱਕੇ ਸਨ 'ਤੇ ਵੱਟੇ ਰੱਖ ਰਖੇ ਸਨ। ਕਹਿਣ ਲੱਗੇ ਬਾਈ ਜੀ ਜਿਹੜਾ ਵੀ ਕੋਈ ਮਹਾਂਪੁਰਸ਼ਾ ਦੀ ਗੱਲ ਤੇ ਯਕੀਨ ਨਹੀ ਕਰਦਾ, ਮਹਾਂ ਪੁਰਸ਼ ਦਸਦੇ ਹਨ ਦੋਜ਼ਖ ਨੂੰ ਜਾਂਦੇ ਤੇ ਨਰਕਾਂ ਦਾ ਭਾਗੀ ਬਣਦੇ। ਨਾਲੇ ਮਹਾਂਪੁਰਸ਼ ਕਹਿੰਦੇ ਨੇ ਕਿ ਮੂਰਖਾਂ ਨਾਲ ਮੱਥਾ ਨਹੀ ਮਾਰਨਾ।

ਮੈਂ ਕਿਹਾ ਬਾਈ ਜੀ ਅਖੀਰਲੀ ਗੱਲ ਤਾਂ ਮੈਂ ਵੀ ਸਹਿਮਤ ਹਾਂ ।ਉਨਾਂ ਦੇ ਚਿਹਰੇ ਤੇ ਹੋਰ ਵੀ ਔਖਿਆਈ ਝਲਕਣ ਲੱਗੀ। ਉਨਾਂ ਤੁਣਕਾ ਜਿਹਾ ਮਾਰਕੇ ਮੈਨੂੰ ਗਰੱਲਾਂ ਦਾ ਭਾਰ ਦੱਸਿਆ ਤੇ ਵੱਟੇ ਪੱਲੜੇ ਚੋਂ ਵਗਾਹ ਮਾਰੇ ।ਮੈਨੂੰ ਕੁਝ ਸ਼ੱਕ ਜਿਹਾ ਹੋਇਆ। ਮੈਂ ਕਿਹਾ ਬਾਈ ਜੀ ਵਜ਼ਨ ਦੂਸਰੀ ਵਾਰ ਕਰਿਓ ਤਾਂ ਅੱਗੇ ਕਹਿੰਦਾ ਮੈਨੂੰ ਜਲਦੀ ਹੈ ਮੈਂ ਸੰਗਤ ਤੇ ਜਾਣੈ ।ਮੈਂ ਕਿਹਾ ਵੱਟੇ ਮੈਂ ਰਖਦਾ ਹਾਂ ।ਅਸੀ ਦੋਹਾਂ ਵੱਟੇ ਰੱਖੇ ਤਾਂ ਵਜ਼ਨ 2 ਕਿਲੋ ਘੱਟ ਨਿਕਲਿਆਂ। ਸ੍ਰੀ ਮਾਨ ਜੀ ਦੇ ਮੂੰਹ ਤੇ ਪ੍ਰੇਸ਼ਾਨੀ ਸਾਫ ਦਿਖ ਰਹੀ ਸੀ ।ਹੁਣ ਪ੍ਰਵਚਨਾ ਦੀ ਵਾਰੀ ਮੇਰੀ ਸੀ ।ਮੈਂ ਪੈਸੇ ਦਿੰਦੇ ਦਿੰਦੇ ਕਿਹਾ, ਬਾਈ ਜੀ ਮੈਂ ਨਾਸਤਕ ਹਾਂ । ਕਿਸੇ ਸੰਗਤ ਤੇ ਨਹੀਂ ਜਾਂਦਾ। ਪਰ ਐਹੋ ਜੇ ਕੰਮ ਨੀ ਕਰਦਾ ਬਾਕੀ ਰਹੀ ਜੂਨਾਂ ਕੱਟੇ ਜਾਣ ਦੀ ਗੱਲ ਸਾਥੋ ਸੰਗਤ ਤਾਂ ਹੋਈ ਨਹੀ। ਅਸੀਂ ਤਾਂ ਬਾਈ ਜੀ ਕਾਂ ਕਾਉਣੀ ਠੀਕ ਹਾਂ । ਬਾਕੀ ਬਾਈ ਜੀ ਮਹਾਂ ਪੁਰਸ਼ ਹੋਰ ਕਹਿ ਵੀ ਕੀ ਸਕਦੇ ਨੇ ਸਿਵਾਏ ਇਸ ਦੇ ਕਿ ਸੰਗਤ ਕਰਿਆ ਕਰੋ। ਇਹ ਤਾਂ ਕਹਿਣੋ ਰਹੇ ਕਿ ਮਹਾਂਪੁਰਸ਼ਾ ਦੇ ਵੱਟੇ ਮਾਰਿਆ ਕਰੋ । ਉਹ ਚੁੱਪ ਚਾਪ ਸੁਣਦਾ ਰਿਹਾ। ਮੈਂ ਰੇਹੜੀ ਤੇ ਗਰਿੱਲਾਂ ਲੱਦੀਆਂ ਤੇ ਸਾਈਕਲ ਤੇ ਪਿੱਛੇ ਪਿਛੇ ਤੁਰ ਪਿਆ। ਪਿੱਛੇ ਮੈਨੂੰ ਬੜੇ ਜ਼ੋਰ ਦੀ ਸ਼ਟਰ ਬੰਦ ਹੋਣ ਦੀ ਆਵਾਜ ਸੁਣਾਈ ਦਿੱਤੀ। ਮੈਂ ਸੋਚਿਆ ਵੀ ਬਾਈ ਜੀ ਜੀ ਸੋਚਦੇ ਹੋਣਗੇ ਕਿ ਅੱਜ ਸੁਭਾ ਸੁਭਾ ਕਿਹੋ ਜਿਹੇ ਜਾਹਲ ਤੇ ਮੂਰਖ ਬੰਦੇ ਨਾਲ ਵਾਹ ਪਿਆ । ਸਿੱਧਾ ਨਰਕਾਂ ਨੂੰ ਜਾਊ ਆਪਣੇ ਕੀ ਐ , ਨਹੀ ਸੰਗਤ ਤੇ ਜਾਂਦਾ ਤਾਂ ਨਾ ਜਾਵੇ।

> *'ਸੱਚ ਖ਼ੰਡ' ਦੇ ਰਾਹਾਂ ਦਾ ਖ਼ੋਜੀ
> ਕਚਿਹਰੀਆਂ ਦੇ ਰਾਹ ਪੁੱਛਦਾ
> ...*ਜਗਸੀਰ ਜੀਦਾ*

# ਸਰਗਰਮੀਆਂ:

**ਇਕਾਈ ਸੰਗਰੂਰ:** ਇਸ ਇਕਾਈ ਵੱਲੋਂ ਮਾਸਟਰ ਪਰਮਵੇਦ, ਨਰਿੰਦਰ ਸਿੰਘ, ਦਰਸ਼ਨ ਸਿੰਘ, ਸੁਭਾਸ਼ ਚੰਦ, ਪ੍ਰਲਾਦ ਸਿੰਘ 'ਤੇ ਆਧਾਰਤ ਤਰਕਸ਼ੀਲ ਟਾਮ ਵੱਲੋਂ ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) ਸਿਖਲਾਈ ਸਕੂਲ, ਸਿਵਲ ਹਸਪਤਾਲ, ਸੰਗਰੂਰ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਦੀ ਸ਼ੁਰੂਆਤ ਸਕੂਲ ਪ੍ਰਿੰਸੀਪਲ ਸ੍ਰਮਤੀ ਸ਼ੁਸਮਾ ਜੀ ਦੇ ਸਮਾਂ ਰੌਸ਼ਨ ਕਰਨ ਨਾਲ ਹੋਈ। ਉਨ੍ਹਾਂ ਆਪਣੇ ਸਵਾਗਤੀ ਭਾਸ਼ਣ ਵਿਚ ਹਾਜ਼ਰੀਨ ਨੂੰ ਵਿਗਿਆਨ ਵਿਚਾਰਧਾਰਾ ਦੇ ਧਾਰਨੀ ਬਣਨ ਲਈ ਪ੍ਰੇਰਿਆ। ਇਕਾਈ ਸੰਗਰੂਰ ਦੇ ਪ੍ਰਧਾਨ ਮਾਸਟਰ ਪਰਮਵੇਦ ਨੇ ਵਿਗਿਆਨਕ ਵਿਚਾਰਧਾਰਾ ਅਪਣਾਉਣ ਦੀ ਸਾਰਥਕਤਾ ਦਸਦਿਆਂ ਅੰਧ-ਵਿਸ਼ਵਾਸਾਂ ਅਤੇ ਰੂੜੀਵਾਦੀ ਵਿਚਾਰਾਂ ਨੂੰ ਮਨੁੱਖੀ ਵਿਕਾਸ ਵਿਚ ਵੱਡੀ ਰੁਕਾਵਟ ਦੱਸਿਆ। ਉਨ੍ਹਾਂ ਕਿਹਾ ਕਿ ਇਸ ਦੁਨੀਆਂ ਵਿਚ ਭੂਤ-ਪ੍ਰੇਤ ਨਾਂ ਦੀ ਕੋਈ ਚੀਜ਼ ਨਹੀਂ। ਉਨ੍ਹਾਂ ਨੇ ਕਿਹਾ ਕਿ ਜੋਤਿਸ਼ ਅਤੇ ਵਾਸਤੂ-ਸ਼ਾਸ਼ਤਰ ਨਿਰਾ ਝੂਠ ਹੈ। ਉਨ੍ਹਾਂ ਨੇ ਕਿਹਾ ਕਿ ਤਰਕਸ਼ੀਲਤਾ ਜੀਵਨ ਜਾਚ ਨੂੰ ਜ਼ਿੰਦਗੀ ਵਿਚ ਅਪਣਾ ਕੇ ਬਹੁਤ ਸਾਰੀਆਂ ਸਮੱਸਿਆਵਾਂ ਅਤੇ ਉਲਝਣਾਂ ਤੋਂ ਬਚਿਆ ਜਾ ਸਕਦਾ ਹੈ। ਰਹੱਸਮਈ ਘਟਨਾਵਾਂ ਅਤੇ ਮਾਨਸਿਕ ਰੋਗਾਂ ਦੇ ਹੱਲ ਲਈ ਅਖੌਤੀ ਸਿਆਣਿਆਂ ਕੋਲ ਜਾਣ ਦੀ ਥਾਂ ਮਨੋਚਕਿਤਸਕਾਂ ਜਾਂ ਤਰਕਸ਼ੀਲਾਂ ਨਾਲ ਸੰਪਰਕ ਕਰਨ ਦੀ ਅਪੀਲ ਕੀਤੀ। ਇਸ ਮੌਕੇ ਟਰੇਡ ਯੂਨੀਅਨਿਸਟ ਸਵਰਨਜੀਤ ਸਿੰਘ ਨੇ ਲੋਕਾਂ ਨੂੰ ਆਪਣੀ ਸੋਚ ਨੂੰ ਵਿਗਿਆਨਕ ਲੀਹਾਂ ਤੇ ਤੋਰਨ ਲਈ ਪ੍ਰਭਾਵਸ਼ਾਲੀ ਅਪੀਲ ਕੀਤੀ। ਇਸ ਮੌਕੇ ਜੋਨ ਪਟਿਆਲਾ ਦੇ ਮੁਖੀ ਰਾਮ ਕੁਮਾਰ ਨੇ ਹੱਥ ਦੀ ਸਫਾਈ ਦੇ ਟਰਿੱਕ ਦਿਖਾਕੇ ਵਹਿਮਾਂ ਭਰਮਾਂ ਵਿਚੋਂ ਨਿਕਲਣ ਲਈ ਸਿਖਿਅਤ ਕੀਤਾ। ਸੁਰਜੀਤ ਸਿੰਘ ਨੇ ਲੋਕ ਪੱਖੀ ਗੀਤ ਗਾਏ। ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਾਈ ਗਈ। ਸਕੂਲ ਇੰਸਪੈਕਟਰ ਨਿਰਭੈ ਸਿੰਘ ਮੰਗਵਾਲ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਸਟਾਫ ਅਤੇ ਵਿਦਿਆਰਥਣਾਂ ਵੱਲੋਂ ਭਰਵਾਂ ਸਹਿਯੋਗ ਦਿੱਤਾ ਗਿਆ।

**ਰਿਪੋਰਟ: ਨਰਿੰਦਰ ਸਿੰਘ**

**ਮਾਝਾ ਜੋਨ:**

**ਨਵੀਆਂ ਸਿਹਤਮੰਦ ਪਿਰਤਾਂ:** ਸਾਡੇ ਸਮਾਜ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਇਹ ਬਹੁਤ ਸਾਰੀਆਂ ਰੂੜੀਵਾਦੀ, ਅੰਧਵਿਸ਼ਵਾਸੀ, ਵੇਲਾ ਵਿਹਾ ਚੁੱਕੀਆਂ ਅਤੇ ਖਰਚੀਲੀਆਂ ਸਮਾਜਕ ਤੇ ਧਾਰਮਿਕ ਰਸਮਾਂ ਨਾਲ ਭਰਿਆ ਪਿਆ ਹੈ। ਦੇਸ਼ ਦੀ ਆਬਾਦੀ ਦਾ ਇਕ ਬਹੁਤ ਵੱਡਾ ਹਿੱਸਾ ਇੰਨਾਂ ਰਸਮਾਂ ਨੂੰ ਬਗੈਰ ਸੋਚੇ ਸਮਝੇ ਅਤੇ ਪਰਖੇ ਅੱਖਾਂ ਮੀਟ ਕੇ ਮੰਨੀ ਜਾ ਰਿਹਾ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਸਾਡੇ ਸੰਮਾਜ ਦਾ ਪੁਜਾਰੀ ਅਤੇ ਪੂੰਜੀਵਾਦੀ ਵਰਗ ਆਪਣੇ ਕਾਰੋਬਾਰ ਚਮਕਾਉਣ ਲਈ ਸਮਾਜ ਦੇ ਹਰ ਵਰਗ ਦੇ ਲੋਕਾਂ ਨੂੰ ਹਰ ਖੁਸ਼ੀ ਅਤੇ ਗਮੀ ਦੇ ਸਮਾਗਮਾਂ ਮੌਕੇ ਵੱਖ ਵੱਖ ਤਰ੍ਹਾਂ ਦੀਆਂ ਰਸਮਾਂ ਨਿਭਾਉਣ ਲਈ ਮਜ਼ਬੂਰ ਕਰਦੇ ਹਨ। ਅਮੀਰ ਲੋਕ ਤਾਂ ਆਪਣੇ ਰੁਤਬੇ ਅਤੇ ਪੈਸੇ ਦੇ ਦਿਖਾਵੇ ਦੀ ਆੜ ਹੇਠ ਇੰਨਾ ਮੌਕਿਆਂ ਉੱਤੇ ਲੱਖਾਂ ਰੁਪਏ ਦੀ ਫਜ਼ੂਲ ਖਰਚੀ ਕਰਦੇ ਹੀ ਹਨ ਪਰ ਦੁੱਖ ਉਦੋਂ ਹੁੰਦਾ ਹੈ ਜਦੋਂ ਗਰੀਬੀ ਤੇ ਮਹਿੰਗਾਈ ਦੀ ਮਾਰ ਝੱਲ ਰਹੇ ਆਮ ਮੱਧ ਅਤੇ ਨਿਮਨ ਵਰਗ ਦੇ ਲੋਕ ਵੀ ਆਪਣੇ ਸਮਾਗਮਾਂ ਉਤੇ ਕਰਜ਼ਾ ਚੁੱਕ ਕੇ ਲੋੜੋਂ ਵੱਧ ਖਰਚਾ ਕਰਨ ਦੀ ਰੀਸ ਕਰਦੇ ਹਨ।

ਪਰ ਇਹ ਕਾਫੀ ਸੰਤੁਸ਼ਟੀ ਦੀ ਗੱਲ ਹੈ ਕਿ ਅੱਜ ਦੇ ਲੋਕ ਦਿਖਾਵੇ ਅਤੇ ਪੈਸੇ ਦੇ ਯੁੱਗ ਵਿੱਚ ਵੀ ਵਿਗਿਆਨਕ ਵਿਚਾਰਧਾਰਾ ਉੱਤੇ ਸਖਤੀ ਨਾਲ ਪਹਿਰਾ ਦੇਣ ਵਾਲੀਆਂ ਕੁੱਝ ਅਗਾਂਹਵਧੂ ਸਮਾਜਕ ਸੰਸਥਾਵਾਂ ਸਮਾਜ ਵਿਚੋਂ ਅੰਧਵਿਸ਼ਵਾਸਾਂ ਅਤੇ ਹਰ ਤਰ੍ਹਾਂ ਦੀਆਂ ਸਮਾਜਕ ਬੁਰਾਈਆਂ ਤੇ ਰੂੜੀਵਾਦੀ ਰਸਮਾਂ ਖਤਮ ਕਰਨ ਲਈ ਆਪਣੀ ਸਿਰਤੋੜ ਕੋਸ਼ਿਸ਼ ਕਰ ਰਹੀਆਂ ਹਨ। ਖਾਸ ਕਰਕੇ ਤਰਕਸ਼ੀਲ ਲਹਿਰ ਨਾਲ ਸਬੰਧਤ ਆਗੂ ਅਤੇ ਕਾਰਕੁੰਨ ਆਪਣੇ ਨਿੱਜੀ, ਪਰਿਵਾਰਕ ਅਤੇ ਸਮਾਜਕ ਸਮਾਗਮਾਂ ਵਿਚ ਇਨ੍ਹਾਂ ਰਸਮਾਂ ਨੂੰ ਬਿਲਕੁਲ ਹੀ ਅਣਗੌਲਿਆਂ ਕਰਕੇ ਆਮ ਲੋਕਾਂ ਨੂੰ ਇਕ ਨਵੀਂ ਸੇਧ ਦੇ ਰਹੇ ਹਨ ਅਤੇ ਇਕ ਨਰੋਏ ਅਤੇ ਸਿਹਤਮੰਦ ਸਮਾਜ ਤੇ ਸਭਿਆਚਾਰ ਦੀ ਬੁਨਿਆਦ ਰੱਖ ਰਹੇ ਹਨ।

ਪਿਛਲੇ ਦਿਨੀਂ ਖਿਲਚੀਆਂ ਵਿਖੇ ਮਾਝਾ ਜੋਨ ਦੇ ਤਰਕਸ਼ੀਲ ਆਗੂ ਪਰਮਜੀਤ ਸਿੰਘ ਖਿਲਚੀਆਂ ਦੇ ਸਪੁੱਤਰ ਅਮਰਿੰਦਰਜੀਤ ਸਿੰਘ ਦੇ ਨਿਵੇਕਲੇ ਵਿਆਹ ਦੇ ਸਮਾਗਮ ਵਿਚ ਸ਼ਿਰਕਤ ਕਰਨ ਦਾ ਮੌਕਾ ਮਿਲਿਆ। ਇਸ ਸਮਾਗਮ ਦੀ ਸਭ ਤੋਂ ਵੱਡੀ ਖਾਸੀਅਤ ਇਹ ਸੀ ਕਿ ਇਸ ਵਿਚ ਕਿਸੇ ਵੀ ਮੌਕੇ ਉਤੇ ਧਾਰਮਿਕ ਜਾਂ ਕੋਈ ਹੋਰ ਰੂੜੀਵਾਦੀ ਅਤੇ ਖਰਚੀਲੀ ਫਜ਼ੂਲ ਕਿਸਮ ਦੀ ਕੋਈ ਵੀ ਰਸਮ ਨਿਭਾਉਣ ਤੋਂ ਬਿਲਕੁਲ ਪ੍ਰਹੇਜ ਕੀਤਾ ਗਿਆ। ਬਾਰਾਤ ਵਿਚ ਵੀ ਸਿਰਫ ਪਰਿਵਾਰਕ ਮੈਂਬਰਾਂ ਦੀ ਹੀ ਸ਼ਮੂਲੀਅਤ ਕੀਤੀ ਗਈ ਅਤੇ ਕਿਸੇ ਵੀ ਮੌਕੇ ਉਤੇ ਦਾਜ-ਦਹੇਜ, ਸ਼ਗਨ ਅਤੇ ਤੋਹਫਿਆਂ ਦਾ ਦੋਵਾਂ ਪਰਿਵਾਰਾਂ ਅਤੇ ਰਿਸ਼ਤੇਦਾਰਾਂ ਵੱਲੋਂ ਕਿਸੇ ਕਿਸਮ ਦਾ ਲੈਣ-ਦੇਣ ਨਹੀਂ ਕੀਤਾ ਗਿਆ। ਵਿਆਹ ਅਤੇ ਸਵਾਗਤ ਦੇ ਸਮਾਗਮਾਂ ਵਿਚ ਦੋਵਾਂ ਹੀ ਪਰਿਵਾਰਾਂ ਵਲੋਂ ਸਾਦਗੀ ਅਪਣਾਉਣ ਅਤੇ ਸਾਦੇਖਾਣੇ ਨੂੰ ਤਰਜੀਹ ਦਿੱਤੀ ਗਈ ਅਤੇ ਸ਼ਰਾਬ ਅਤੇ ਮਾਸਾਹਾਰੀ ਖਾਣੇ ਪਰੋਸਣ ਤੋਂ ਬਿਲਕੁਲ ਹੀ ਗੁਰੇਜ਼ ਕੀਤਾ ਗਿਆ।

ਵਿਆਹ ਤੋਂ ਅਗਲੇ ਦਿਨ ਰਿਸੈਪਸ਼ਨ ਮੌਕੇ ਵੀ ਕਿਸੇ ਤਰ੍ਹਾਂ ਦੇ ਅਧ-ਨੰਗੇ ਅਤੇ ਭੜਕੀਲੇ ਕਿਸਮ ਦੇ ਗੀਤ-ਸੰਗੀਤ ਦਾ ਇੰਤਜ਼ਾਮ ਨਹੀਂ ਕੀਤਾ ਗਿਆ ਅਤੇ ਆਏ ਸਕੇ ਸਬੰਧੀਆਂ, ਰਿਸ਼ਤੇਦਾਰਾਂ ਅਤੇ ਪ੍ਰਾਹੁਣਿਆਂ ਲਈ ਵਿਸ਼ੇਸ਼ ਜਾਗਰੂਕਤਾ ਭਰਪੂਰ ਸਮਾਗਮ ਕੀਤਾ ਗਿਆ ਜਿਸ ਵਿਚ ਸੁਸਾਇਟੀ ਸਮੇਤ ਦੂਜੀਆਂ ਅਗਾਂਹਵਧੂ ਸਮਾਜਕ ਜਥੇਬੰਦੀਆਂ ਦੇ ਆਗੂਆਂ ਵੱਲੋਂ ਲੜਕੇ-ਲੜਕੀ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਅਜਿਹੀਆਂ ਲੋਕ-ਪੱਖੀ ਅਤੇ ਸਿਹਤਮੰਦ ਸਮਾਜਕ ਰਵਾਇਤਾਂ ਸਥਾਪਤ ਕਰਨ ਦੀ ਪਹਿਲਕਦਮੀ ਕਰਨ ਲਈ ਮੁਬਾਰਕਬਾਦ ਦਿੱਤੀ। ਤਰਕਸ਼ੀਲ ਸੁਸਾਇਟੀ ਦੇ ਜਥੇਬੰਦਕ ਵਿਭਾਗ ਦੇ ਮੁਖੀ ਰਜਿੰਦਰ ਭਦੌੜ ਨੇ ਦੋਹਾਂ ਹੀ ਪਰਿਵਾਰਾਂ ਦੇ ਸਕੇ-ਸਬੰਧੀਆਂ, ਰਿਸ਼ਤੇਦਾਰਾਂ ਅਤੇ ਦੋਸਤਾਂ-ਮਿੱਤਰਾਂ ਤੇ ਪ੍ਰਾਹੁਣਿਆਂ ਨੂੰ ਜ਼ੋਰਦਾਰ ਅਪੀਲ ਕੀਤੀ ਕਿ ਉਹ ਪੰਡਤਾਂ, ਪੁਜਾਰੀਆਂ, ਜੋਤਸ਼ੀਆਂ ਅਤੇ ਪੁੱਛਾਂ ਦੇਣ



ਵਾਲਿਆਂ ਦੇ ਚੁੰਗਲ ਵਿਚੋਂ ਨਿਕਲ ਕੇ ਵਿਗਿਆਨਕ ਸੋਚ ਅਪਣਾਉਣ ਤਾਂ ਕਿ ਅਜਿਹੇ ਸਮਾਗਮਾਂ ਉਤੇ ਫਜ਼ੂਲ ਖਰਚੀ ਅਤੇ ਸਮੇਂ ਦੀ ਬਰਬਾਦੀ ਨੂੰ ਰੋਕਿਆ ਜਾ ਸਕੇ ਅਤੇ ਸਮਾਜ ਨੂੰ ਇਕ ਨਰੋਈ ਤੇ ਵਿਗਿਆਨਕ ਸੇਧ ਦਿਤੀ ਜਾ ਸਕੇ।

ਮਾਝਾ ਜੋਨ ਦੇ ਮੁਖੀ ਸੁਮੀਤ ਸਿੰਘ ਵਲੋਂ ਆਏ ਹੋਏ ਪ੍ਰਾਹੁਣਿਆਂ ਨੂੰ ਇਸ ਪੱਖ ਤੋਂ ਜਾਗਰੂਕ ਕੀਤਾ ਗਿਆ ਕਿ ਲੜਕੇ ਲੜਕੀ ਦੇ ਟੇਵੇ ਬਣਾਉਣ, ਮਿਲਾਉਣ ਅਤੇ ਵਿਆਹ-ਸ਼ਾਦੀ ਦੇ ਮਹੂਰਤ ਕਢਵਾਉਣ ਦਾ ਵਿਆਹ ਦੀ ਸਫਲਤਾ ਨਾਲ ਕੋਈ ਲੈਣਾ ਦੇਣਾ ਨਹੀਂ ਹੈ ਅਤੇ ਅਜਿਹੇ ਅੰਧਵਿਸ਼ਵਾਸ ਫੈਲਾਉਣ ਵਾਲੇ ਹਥਕੰਡੇ ਵਰਤ ਕੇ ਸਾਡੇ ਸਮਾਜ ਦਾ ਪੁਜਾਰੀ ਵਰਗ ਸਦੀਆਂ ਤੋਂ ਹਰ ਵਰਗ ਦੇ ਲੋਕਾਂ ਨੂੰ ਗੁੰਮਰਾਹ ਕਰਕੇ ਸ਼ਰੇਆਮ ਲੁੱਟਦਾ ਆ ਰਿਹਾ ਹੈ ਜਿਸ ਤੋਂ ਸਾਨੂੰ ਸਾਰਿਆਂ ਨੂੰ ਸੁਚੇਤ ਹੋਣ ਦੀ ਲੋੜ ਹੈ। ਇਸ ਮੌਕੇ ਉਤੇ ਜਮਹੂਰੀ ਕਿਸਸਾਨ ਸਭਾ ਦੇ ਪ੍ਰਧਾਨ ਬਲਦੇਵ ਸਿੰਘ ਸੈਦਪੁਰ, ਦਿਹਾਤੀ ਮਜ਼ਦੂਰ ਸਭਾ ਦੇ ਪ੍ਰਧਾਨ ਨਿਰਮਲ ਛਜਲਵੱਡੀ, ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਦੇ ਪ੍ਰਧਾਨ ਦਿਆਲ ਸਿੰਘ ਖਿਲਚੀਆਂ, ਜਮਹੂਰੀ ਕਿਸਾਨ ਸਭਾ ਦੇ ਜਨਰਲ ਸਕੱਤਰ ਗੁਰਮੇਜ ਸਿੰਘ ਤਿੰਮੋਵਾਲ ਨੇ ਵੀ ਆਏ ਹੋਏ ਪ੍ਰਾਹੁਣਿਆਂ ਨੂੰ ਲੋਕ-ਪੱਖੀ ਅਤੇ ਸਿਹਤਮੰਦ ਰਵਾਇਤਾਂ ਅਪਨਾਉਦ ਦਾ ਸੱਦਾ ਦਿਤਾ ਤਾਂ ਕਿ ਸਮਾਜ ਦੇ ਹੋਰਨਾਂ ਵਰਗਾਂ ਦੇ ਲੋਕਾਂ ਲਈ ਇਕ ਜ਼ਿਕਰਯੋਗ ਮਿਸਾਲ ਕਾਇਮ ਕੀਤੀ ਜਾ ਸਕੇ।

ਆਏ ਹੋਏ ਰਿਸ਼ਤੇਦਾਰਾਂ ਅਤੇ ਸਾਕ ਸਬੰਧੀਆਂ ਵੱਲੋਂ ਦੋਹਾਂ ਪਰਿਵਾਰਾਂ ਵਲੋਂ ਕੀਤੇ ਸਾਦੇ ਪਰ ਪ੍ਰਭਾਵਸ਼ਾਲੀ ਸਮਾਗਮ ਦੀ ਰੱਜਵੀਂ ਪ੍ਰਸੰਸਾ ਕੀਤੀ ਗਈ। ਇਸ ਤਰ੍ਹਾਂ ਇਹ ਸਮਾਗਮ ਸਭ ਤਰ੍ਹਾਂ ਦੇ ਲੋਕ ਦਿਖਾਵੇ ਅਤੇ ਲੋਕੀ ਕੀ ਕਹਿਣਗੇ?, ਦੀ ਪ੍ਰਵਾਹ ਕੀਤੇ ਬਗੈਰ ਦੋਹਾਂ ਪਰਿਵਾਰਾਂ ਦੀ ਵਿਗਿਆਨਕ ਸੋਚ ਅਤੇ ਆਪਸੀ ਰਜਾਮੰਦੀ ਸਦਕਾ ਲੋਕ-ਪੱਖੀ ਅਤੇ ਸਿਹਤਮੰਦ ਸਮਾਜੀ ਕਦਰਾਂ-ਕੀਮਤਾਂ ਸਥਾਪਤ ਕਰਨ ਵਿਚ ਸਫਲ ਰਿਹਾ। ਇਸ ਮੌਕੇ ਉਤੇ ਮੁਖਵਿੰਦਰ ਸਿੰਘ ਚੋਹਲਾ ਜੋਨ ਵਿਤ ਮੁਖੀ, ਅਮਲੋਕ ਸਿੰਘ, ਪ੍ਰਧਾਨ ਖਿਲਚੀਆਂ ਇਕਾਈ, ਜਸਬੀਰ ਫਾਜਲਪੁਰਾ, ਸਵਿੰਦਰ ਧਾਰੀਵਾਲ ਭੋਜਾਂ, ਮੀਡੀਆ ਵਿਭਾਗ, ਸਤਨਾਮ ਜੰਡਿਆਲਾ, ਬਲਬੀਰ ਪਰਵਾਨਾ, ਰਣਜੀਤ ਜਸੋਨੰਗਲ, ਸੰਦੀਪ ਕੁਮਾਰ, ਮਲਕੀਅਤ ਸਿੰਘ, ਸੁਰਜੀਤ ਖਿਲਚੀਆਂ ਅਤੇ ਬਲਕਾਰ ਸਿੰਘ ਆਦਿ ਤਰਕਸ਼ੀਲ ਆਗੂ ਅਤੇ ਮੈਂਬਰ ਵੀ ਸ਼ਾਮਲ ਹੋਏ।

2. ਮਾਝਾ ਜੋਨ ਵੱਲੋਂ ਕੱਥੂਨੰਗਲ ਦੇ ਨਜ਼ਦੀਕ ਪਿੰਡ ਦੁਧਾਲਾ ਵਿਖੇ ਪਿਛਲੇ ਢਾਈ ਸਾਲਾਂ ਤੋਂ ਬਾਬਾ ਵਡਭਾਗ ਸਿੰਘ ਦੇ ਨਾਮ ਹੇਠ ਪੁੱਛਾਂ ਦੇ ਕੇ ਭੋਲੇ-ਭਾਲੇ ਤੇ ਮਜ਼ਬੂਰ ਲੋਕਾਂ ਨੂੰ ਇਲਾਜ ਕਰਨ ਦੇ ਬਹਾਨੇ ਲੁੱਟ ਰਹੀ ਅਖੌਤੀ ਮਾਤਾ ਰਾਣੀ ਪਤਨੀ ਗੁਰਦੀਪ ਸਿੰਘ ਦੀ ਕਥਿਤ ਗੈਬੀ ਸ਼ਕਤੀ ਦਾ ਪਿੰਡ ਵਾਸੀਆਂ ਦੀ ਮੌਜੂਦਗੀ ਵਿਚ ਪਰਦਾਫਾਸ਼ ਕੀਤਾ ਗਿਆ ਅਤੇ ਉਸਦੀ ਝੂਠ ਅਤੇ ਪਾਖੰਡ ਦੀ ਦੁਕਾਨ ਬੰਦ ਕਰਵਾਈ ਗਈ।

ਇਸ ਪਿੰਡ ਦੇ ਦੋ ਮੋਹਤਬਰ ਵਿਅਕਤੀਆਂ ਗੁਲਜ਼ਾਰ ਸਿੰਘ ਅਤੇ ਤਰਲੋਕ ਸਿੰਘ ਵਲੋਂ ਇਸ ਮਾਤਾ ਦੇ ਖਿਲਾਫ ਪੁੱਛਾਂ ਦੇ ਕੇ ਪਿੰਡ ਵਾਸੀਆਂ ਅਤੇ ਰਿਸ਼ਤੇਦਾਰਾਂ ਨੂੰ ਲੜਾਉਣ ਅਤੇ ਅੰਧਵਿਸ਼ਵਾਸ ਫੈਲਾਉਣ ਸਬੰਧੀ ਸੁਸਾਇਟੀ ਦੇ ਮਾਝਾ ਜੋਨ ਨੂੰ ਲਿਖਤੀ ਸ਼ਕਾਇਤ ਦਿਤੀ ਗਈ ਜਿਸ ਉਤੇ ਕਾਰਵਾਈ ਕਰਦਿਆਂ ਮਾਝਾ ਜੋਨ ਦੇ ਆਗੂਆਂ ਸੁਮੀਤ ਸਿੰਘ, ਪਰਮਜੀਤ ਖਿਲਚੀਆਂ ਅਤੇ ਵੱਖ ਵ੍ਰਖ ਇਕਾਈਆਂ ਦੇ ਆਗੂਆਂ ਨਿਰਮਲ ਛਜਲਵੱਡੀ, ਮੁਖਤਿਆਰ ਸਿੰਘ, ਕੁਲਜੀਤ ਵੇਰਕਾ, ਅਮੋਲਕ ਸਿੰਘ, ਜਸਵਿੰਦਰ ਮਲਿਕਪੁਰ ਆਧਾਰਤ ਟੀਮ ਨੇ ਪਿੰਡ ਦੁਧਾਲਾ ਜਾ ਕੇ 8 ਜੁਲਾਈ ਨੂੰ ਬਾਬਾ ਵਡਭਾਗ ਸਿੰਘ ਦੀ ਕਥਿਤ ਗੈਬੀ ਸ਼ਕਤੀ ਦੀ ਦਾਅਵੇਦਾਰ ਅਖੌਤੀ ਮਾਤਾ ਨੂੰ ਸੁਸਾਇਟੀ ਦੀਆਂ 23 ਸ਼ਰਤਾਂ ਵਿਚੋਂ ਕਿਸੇ ਇਕ ਨੂੰ ਪੂਰੀ ਕਰਕੇ ਪੰਜ ਲੱਖ ਰੁਪੈ ਦਾ ਇਨਾਮ ਜਿੱਤਣ ਦੀ ਚੁਣੌਤੀ ਦਿੱਤੀ ਅਤੇ ਬਾਬਾ ਵਡਭਾਗ ਸਿੰਘ ਦੀ ਸ਼ਕਤੀ ਵਿਖਾਉਣ ਲਈ ਕਿਹਾ ਤਾਂ ਉਸਨੇ ਸਮੂਹ ਪਿੰਡ ਵਾਸੀਆਂ, ਪੁਲਸ ਮੁਲਾਜ਼ਮਾਂ ਅਤੇ ਤਰਕਸ਼ੀਲ ਮੈਂਬਰਾਂ ਦੀ ਹਾਜ਼ਰੀ ਵਿਚ ਮੰਨਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ ਅਤੇ ਉਹ ਪੁੱਛਾਂ ਦੇ ਕੇ ਕਿਸੇ ਦਾ ਇਲਾਜ ਨਹੀਂ ਕਰਦੀ।

ਸੁਸਾਇਟੀ ਆਗੂਆਂ ਨੇ ਉਸਨੂੰ ਜਦੋਂ ਅਜਿਹਾ ਲਿਖਤੀ ਦੇਣ ਲਈ ਕਿਹਾ ਤਾਂ ਉਸਨੇ ਅਤੇ ਉਸਦੇ ਸਾਬਕਾ ਫੌਜੀ ਪਤੀ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿਤਾ। ਉਨ੍ਹਾਂ ਨੇ ਇਕ ਹਮਾਇਤੀ ਲੱਖਾ ਸਿੰਘ ਆਜ਼ਾਦ ਜੋ ਕਿ ਸ਼ੋਸ਼ਲ ਜਸਟਿਸ ਫੋਰਮ ਅਤੇ ਅੰਬੇਦਕਰ ਸੁਸਾਇਟੀ ਦਾ ਚੇਅਰਮੈਨ ਹੈ ਅਤੇ ਦੇਸ਼ ਸੇਵਕ ਅਖਬਾਰ ਦਾ ਪੱਤਰਕਾਰ ਵੀ ਹੈ, ਵੱਲੋਂ ਇਸ ਅਖੌਤੀ ਮਾਤਾ ਨੂੰ ਆਪਣੇ ਮੋਬਾਈਲ ਫੋਨ ਉਤੇ ਅਜਿਹੀ ਲਿਖਤੀ ਮਾਫੀਨਾਮਾ ਦੇਣ ਤੋਂ ਇਨਕਾਰ ਕਰ ਦੇਣ ਲਈ ਉਕਸਾਇਆ ਗਿਆ। ਜਦੋਂ ਤਰਕਸ਼ੀਲਾਂ ਦੀ ਟੀਮ ਅਤੇ ਪਿੰਡ ਦੀ ਪੰਚਾਇਤ ਨੇ ਥਾਣਾ ਕੱਥੂਨੰਗਲ ਵਿਖੇ ਇਸ ਅਖੌਤੀ ਮਾਤਾ ਵਿਰੁੱਧ ਸ਼ਿਕਾਇਤ ਕੀਤੀ ਤਾਂ ਉਸਨੇ ਥਾਣਾ ਮੁਖੀ ਦੀ ਹਾਜ਼ਰੀ ਵਿਚ ਲਿਖਤੀ ਤੌਰ ਤੇ ਮੰਨਿਆ ਕਿ ਉਸ ਕੋਲ ਕਿਸੇ ਤਰ੍ਹਾਂ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ।

ਇਸ ਮੌਕੇ ਪਿੰਡ ਵਾਸੀਆਂ ਨੂੰ ਸੰਬੋਧਨ ਕਰਦਿਆਂ ਜੋਨ ਦੇ ਜਥੇਬੰਦਕ ਮੁਖੀ ਸੁਮੀਤ ਸਿੰਘ ਅਤੇ ਉਘੇ ਆਗੂ ਨਿਰਮਲ ਛਜਲਵੱਡੀ ਨੇ ਕਿਹਾ ਕਿ ਇਸ ਦੁਨੀਆਂ ਉਤੇ ਕਿਸੇ ਵਿਅਕਤੀ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ ਅਤੇ ਅਖੌਤੀ ਤਾਂਤਰਿਕ, ਸਾਧ-ਸਿਆਣੇ, ਪਾਖੰਡੀ ਬਾਬੇ ਅਤੇ ਜੋਤਸ਼ੀ ਆਮ ਲੋਕਾਂ ਨੂੰ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ ਅਤੇ ਅਖੌਤੀ ਚਮਤਕਾਰਾਂ ਦੇ ਚੁੰਗਲ ਵਿਚ ਫਸਾ ਕੇ ਇਲਾਜ ਕਰਨ ਦੇ ਬਹਾਨੇ ਉਨ੍ਹਾਂ ਦੀ ਹੱਕ ਹਲਾਲ ਦੀ ਕਮਾਈ ਲੁੱਟ ਰਹੇ ਹਨ ਅਤੇ ਉਨ੍ਹਾਂ ਨੂੰ ਮਾਨਸਿਕ ਰੋਗੀ ਬਣਾ ਰਹੇ ਹਨ ਜੋ ਕਿ ਗੈਰ-ਕਾਨੂੰਨੀ ਹੈ। ਤਰਕਸ਼ੀਲ ਸੇਵਾ ਸਿੰਘ ਵੱਲੋਂ ਹੱਥ ਦੀ ਸਫਾਈ ਦੇ ਟਰਿੱਕ ਦਿਖਾਕੇ ਜਾਦੂ ਦੇ ਟਰਿੱਕਾਂ ਬਾਰੇ ਪਾਏ ਜਾਂਦੇ ਭੁਲੇਖੇ ਦੂਰ ਕੀਤੇ ਗਏ।

ਇਸ ਕਾਰਵਾਈ ਵਿਚ ਗੋਪਾਲਪੁਰਾ ਮਜਵਿੰਡ, ਅੰਮ੍ਰਿਤਸਰ, ਖਿਲਚੀਆਂ, ਜੰਡਿਆਲਾ ਅਤੇ ਮਾਨਾਵਾਲਾ ਇਕਾਈਆਂ ਤੇ ਇਲਾਕਾ ਤਰਕਸ਼ੀਲ ਆਗੂਆਂ ਜਸਬੀਰ ਫਾਜਲਪੁਰਾ, ਜੋਗਿੰਦਰ ਗੁਪਾਲਪੁਰਾ ਅਤੇ ਕਾਮਰੇਡ ਬਲਕਾਰ ਸਿੰਘ, ਕਾਮਰੇਡ ਬਲਵਿੰਦਰ ਦੁਧਾਲਾ, ਡਾ.ਸੁਖਬੀਰ ਸਿੰਘ, ਸੁਖਚੈਨ ਸਿੰਘ, ਸਰਬ ਨਰੰਜਣ ਸਿੰਘ, ਜਰਨੈਲ ਸਿੰਘ, ਮਾਸਟਰ ਹਰਮਿੰਦਰ ਸਿੰਘ, ਮਨਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਵਲੋਂ ਪੂਰਨ ਸਹਿਯੋਗ ਦਿੱਤਾ ਗਿਆ।

**ਰਿਪੋਰਟ: ਸੁਮੀਤ ਸਿੰਘ**

# ਤੁਹਾਡੇ ਹੁੰਗਾਰੇ



ਮਈ ਜੂਨ ਦੇ ਅੰਕ ਵਿੱਚ ਸੰਪਾਦਕੀ ਇਹ ਸਾਡੇ ਹੀਰੋ ਨਹੀਂ ਬਹੁਤ ਵਧੀਆ ਸੀ। ਅਮਿਤਾਭ ਬਚਨ ਨੇ ਆਪਣੀ ਪੁੱਤਰ ਦੀ ਸ਼ਾਦੀ ਮੌਕੇ ਜੋ ਅੰਧ ਵਿਸ਼ਵਾਸ ਦਾ ਪ੍ਰਗਟਾਵਾ ਕੀਤਾ ਹੈ, ਉਹ ਬਹੁਤ ਹੀ ਨਿੰਦਣਯੋਗ ਘਟਨਾ ਹੈ। ਸ਼ਾਦੀਆਂ ਸਵਰਗ ਵਿੱਚ ਤੈਅ ਨਹੀਂ ਹੁੰਦੀਆਂ। ਇਹਨਾਂ ਨੂੰ ਸਫ਼ਲ ਬਣਾਉਣਾ ਆਪਣੇ ਹੱਥ ਵੱਸ ਹੁੰਦਾ ਹੈ।

**ਫ਼ਕੀਰ ਚੰਦ ਚੌਹਾਨ, ਬਰਮਿੰਘਮ (ਇੰਗਲੈਂਡ)**

ਇਸ ਅੰਕ ਵਿੱਚ ਭਗਤ ਸਿੰਘ ਦੀਆਂ ਯਾਦਾਂ, ਅਦਾਲਤੀ ਸਹੁੰ ਤੋਂ ਛੁਟਕਾਰਾ ਤੇ ਭਵਿੱਖਬਾਣੀਆਂ ਝੂਠ ਕਾਬਿਲ-ਏ-ਤਾਰੀਫ਼ ਸਨ। ਹੋ ਸਕੇ ਤਾਂ ਮੈਗਜ਼ੀਨ ਮਾਸਿਕ ਕਰ ਦਿਓ, ਏਨਾ ਸਮਾਂ ਸਬਰ ਕਰਨਾ ਔਖਾ ਹੋ ਜਾਂਦਾ ਹੈ।

**ਬੱਬੂ ਬਰਾੜ, ਤਿਉਣਾ ਬਠਿੰਡਾ**

ਪਿਛਲੇ ਦੋ ਸਾਲਾਂ ਤੋਂ ਤਰਕਸ਼ੀਲ ਮੈਗਜ਼ੀਨ ਦਾ ਪਾਠਕ ਹਾਂ। ਮਈ-ਜੂਨ ਦੀ ਸੰਪਾਦਕੀ ਪਸੰਦ ਆਈ। ਸ਼ਹੀਦ ਭਗਤ ਸਿੰਘ ਬਾਰੇ ਸ਼ਿਵ ਵਰਮਾ ਨੇ ਵੀ ਖ਼ੂਬ ਲਿਖਿਆ ਹੈ। ਅਦਾਰੇ ਵੱਲੋਂ ਜਨਮ ਸ਼ਤਾਬਦੀ ਤੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਹਰ ਦਰ ਤੇ ਪਹੁੰਚਾਉਣ ਲਈ ਜੁਟਾਏ ਯਤਨ ਸ਼ਲਾਘਾਯੋਗ ਹਨ।

**ਬਖ਼ਤੌਰ ਸਿੰਘ , ਰੱਲਾ (ਮਾਨਸਾ)**

ਜੁਲਾਈ-ਅਗਸਤ ਅੰਕ ਪਸੰਦ ਆਇਆ। ਸੰਪਾਦਕੀ ਬਹੁਤ ਵਧੀਆ ਸੀ। ਡਾ.ਡੀ.ਪੀ. ਸਿੰਘ ਦੀ ਕਹਾਣੀ ਰਹੱਸਮਈ ਵਿਸਫ਼ੋਟ ਪੜ੍ਹ ਕੇ ਬਹੁਤ ਜਾਣਕਾਰੀ ਮਿਲੀ। ਪੂਰਨ ਸਿੰਘ ਕਿਰਤੀ ਦਾ ਕਾਵਿ-ਰੰਗ ਪ੍ਰਸ਼ੰਸ਼ਾ ਲਾਇਕ ਹੈ। ਮੈਗਜ਼ੀਨ ਮਾਸਿਕ ਕਰ ਦਿੱਤਾ ਜਾਵੇ ਤਾਂ ਚੰਗਾ ਹੋਵੇਗਾ। ਸਮੁੱਚੀ ਟੀਮ ਵਧਾਈ ਦੀ ਪਾਤਰ ਹੈ।

**ਕੁਲਦੀਪ ਸ਼ਰਮਾ, ਚੁਪਕੀ (ਪਟਿਆਲਾ)**

ਇਸ ਅੰਕ ਵਿੱਚ ਅਜੋਕਾ ਵਿਵਾਦ ਦੇ ਚਿੰਤਕ ਵਿਚਲੇ ਗੁਰਸ਼ਰਨ ਸਿੰਘ ਦੇ ਵਿਚਾਰ ਬਹੁਤ ਪਸੰਦ ਆਏ। ਜੇ ਅੱਜ ਭਗਤ ਸਿੰਘ ਹੁੰਦਾ ਤਾਂ ਆਮ ਲੋਕਾਂ ਦੀ ਆਵਾਜ਼ ਬਣਦਾ। ਸੰਪਾਦਕੀ ਵਧੀਆ ਲੱਗੀ। ਹੇਮ ਰਾਜ ਸਟੈਨੋ ਤੇ ਸੁਮੀਤ ਸਿੰਘ ਦੀਆਂ ਰਚਨਾਵਾਂ ਵੀ ਪਸੰਦ ਆਈਆਂ। ਅਜਿਹਾ ਸੀ ਸਾਡਾ ਭਗਤ ਸਿੰਘ ਤੇ ਡਾ.ਡੀ.ਪੀ. ਸਿੰਘ ਦੀ ਕਹਾਣੀ ਰਹੱਸਮਈ ਵਿਸਫ਼ੋਟ ਗਿਆਨ ਭਰਪੂਰ ਰਚਨਾਵਾਂ ਸਨ। ਆਖ਼ਰੀ ਪੰਨੇ ਛਪੀਆਂ ਤਸਵੀਰਾਂ ਵੇਖ਼ ਕੇ ਮਨ ਉਦਾਸ ਹੋਇਆ।

**ਸਰਵੀਰ , ਲੱਖੇਵਾਲੀ (ਮੁਕਤਸਰ)**

ਇਸ ਅੰਕ ਵਿੱਚ ਡਾ.ਡੀ.ਪੀ. ਸਿੰਘ ਦੀ ਰਚਨਾ ਰਹੱਸਮਈ ਵਿਸਫ਼ੋਟ ਜਾਣਕਾਰੀ ਭਰਪੂਰ ਸੀ। ਡੇਰਾ ਸੱਚਾ ਸੌਦਾ ਵਿਵਾਦ ਬਾਰੇ ਹੇਮ ਰਾਜ ਸਟੈਨੋ ਦਾ ਲੇਖ਼ ਬਹੁਤ ਪ੍ਰਭਾਵਸ਼ਾਲੀ ਸੀ। ਡਾ.ਸਰਹਿੰਦੀ ਦੀ ਲਿਖ਼ਤ ਸੁਪਨੇ ਪਸੰਦ ਆਈ। ਇਸ ਅੰਕ ਵਿੱਚ ਫ਼ੀਰਾ ਦੀ ਕੌਮੀ ਕਾਨਫਰੰਸ ਸਬੰਧੀ ਨਵੀਂ ਚੋਣ ਗਲਤ ਛਾਪੀ ਗਈ ਹੈ।

**ਹਰਚੰਦ ਭਿੰਡਰ, ਪਟਿਆਲਾ**

*ਸਰਗਰਮੀਆਂ ਦੀ ਬਾਕੀ*

**ਇਕਾਈ ਤਲਵੰਡੀ ਸਾਬੋ:** ਇਸ ਇਕਾਈ ਵੱਲੋਂ ਪਿੰਡ ਨੱਤ ਦੇ ਹਾਈ ਸਕੂਲ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਦਰਸ਼ਨ ਬਾਈ ਜੀ ਨੇ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਕਾਰੇ ਭਰਪੂਰ ਜਾਣਕਾਰੀ ਦਿੱਤੀ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਅੰਧਵਿਸ਼ਵਾਸੀ ਸੋਚ ਨੂੰ ਤਿਆਗ ਕੇ ਵਿਗਿਆਨਕ ਸੋਚ ਦੇ ਧਾਰਨੀ ਬਣੋ। ਸਾਥੀ ਬਲਦੇਵ ਸਿੰਘ ਸਕੱਤਰ ਨੇ ਭੂਤਾਂ-ਪ੍ਰੇਤਾਂ ਅਤੇ ਮਾਨਸਿਕ ਰੋਗੀਆਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਅਤੇ ਸੁਸਾਇਟੀ ਵੱਲੋਂ ਮਾਨਸਿਕ ਸਮੱਸਿਆਵਾਂ ਦੇ ਹੱਲ ਦੀ ਵਿਧੀ ਬਾਰੇ ਭਰਪੂਰ ਜਾਣਕਾਰੀ ਦਿੱਤੀ।

ਵਕੀਲ ਅਵਤਾਰ ਸਿੰਘ ਸਿੱਧੂ ਨੇ ਰੱਬ ਕੀ ਹੈ, ਧਰਮ ਕੀ ਹਨ, ਅਸੀਂ ਕੀ ਕਰ ਰਹੇ ਹਾਂ? ਬਾਰੇ ਖੁੱਲੇ ਵਿਚਾਰ ਪੇਸ਼ ਕੀਤੇ।

**ਰਿਪੋਰਟ: ਦਰਸ਼ਨ ਬਾਈ**

**ਜੋਨ ਚੰਡੀਗੜ੍ਹ:** ਮਿਤੀ 17.7.07 ਨੂੰ ਪਿੰਡ ਭੈਣੀ ਵਿਖੇ ਯੂਥ ਕਲੱਬ ਵਲੋਂ ਕਰਵਾਏ ਗਏ ਕ੍ਰਿਕਟ ਮੈਚ ਤੋਂ ਬਾਅਦ ਰੋਪੜ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਸਦਾ ਉਦਘਾਟਨ ਪਿੰਡ ਦੇ ਸਰਪੰਚ ਨੇ ਕੀਤਾ। ਸ੍ਰੀ ਅਸ਼ੋਕ ਕੁਮਾਰਬ ਜੀ ਨੇ ਸ਼ਹੀਦ ਭਗਤ ਸਿੰਘ ਬਾਰੇ ਵਿਚਾਰ ਪੇਸ਼ ਕੀਤੇ। ਸ੍ਰੀ ਰਜਿੰਦਰ ਮਾਲਵਾ ਜੀ ਨੇ ਤਰਕਸ਼ੀਲ ਵਿਚਾਰਾਂ ਅਤੇ ਜਾਦੂ ਦਾ ਸ਼ੋਅ ਵਿਸ਼ੇਸ਼ ਕਰਕੇ ਪੀਲੀਏ ਦੇ ਰੋਗ ਦੀ ਅਸਲੀਅਤ ਤੇ ਪਾਖੰਡੀਆਂ ਦੇ ਦੁਆਰਾ ਪੀਲੀਏ ਬਹਾਨੇ ਲੁੱਟ ਬਾਰੇ ਸਮਝਾਇਆ। ਸ੍ਰੀ ਜਸਪਾਲ ਮਾਜਰੀ ਨੇ ਵਹਿਮਾਂ-ਭਰਮਾਂ ਬਾਰੇ ਚਾਨਣਾ ਪਾਇਆ। ਜਸਪਾਲ ਮਾਜਰੀ ਦੀ ਬੇਟੀ ਨੇ ਦੇਸ਼ ਪਿਆਰ ਸਬੰਧੀ ਗੀਤ ਪੇਸ਼ ਕੀਤਾ। ਇਸ ਮੌਕੇ ਤੇ ਤਰਕਸ਼ੀਲ ਸੁਸਾਇਟੀ ਨੂੰ ਵਿ:ਸ਼ੇਸ਼ ਸੱਦਾ ਫੌਜੀ ਰਾਮ ਧਨ ਜੀ ਵੱਲੋਂ ਦਿਤਾ ਗਿਆ ਸੀ। ਅੰਤ ਵਿਚ ਯੂਥ ਕਲੱਬ ਵਲੋਂ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕੀਤਾ ਗਿਆ.ਤੇ ਦੁਬਾਰਾ ਪ੍ਰੋਗਰਾਮ ਕਰਵਾਉਣ ਦਾ ਵਾਅਦਾ ਕੀਤਾ।

2. ਮਿਤੀ 28.7.07 ਨੂੰ ਗੁਰੂ ਹਰਿ ਰਾਏ ਸਪੋਰਟਸ ਕਲੱਬ ਪ੍ਰੇਮ ਨਗਰ ਰੈਲ ਮਾਜਰਾ (ਨਵਾਂ ਸ਼ਹਿਰ) ਨੇ ਜਿਲਾ ਯੂਥ ਤਾਲਮੇਲ ਕਮੇਟੀ ਰੂਪਨਗਰ ਦੇ ਸਹਿਯੋਗ ਨਾਲ ਇੱਕ ਖ਼ੂਨਦਾਨ ਕੈਂਪ ਲਗਾਇਆ। ਕੈਂਪ ਦਾ ਉਦਘਾਟਨ ਨਵਾਂ ਸ਼ਹਿਰ ਦੇ ਏ.ਡੀ.ਸੀ. ਸ੍ਰੀ ਪ੍ਰੀਤਮ ਸਿੰਘ ਜੌਹਲ ਨੇ ਕੀਤਾ। ਰੋਪੜ ਇਕਾਈ ਵੱਲੋਂ ਰਜਿੰਦਰ ਮਾਲਵਾ ਜੀ ਨੇ ਜਾਦੂ ਦਾ ਸ਼ੋਅ ਦਿੱਤਾ ਅਤੇ ਨਾਲੋ-ਨਾਲ ਅਖੌਤੀ ਬਾਬਿਆਂ ਨੂੰ ਵੀ ਬੇਪਰਦ ਕੀਤਾ ਤੇ ਉਨ੍ਹਾਂ ਤੋਂ ਬਚਣ ਲਈ ਜ਼ੋਰਦਾਰ ਅਪੀਲ ਕੀਤੀ। ਸ੍ਰੀ ਪਵਨ ਕੁਮਾਰ ਰੱਤੋਂ, ਸ੍ਰੀ ਜਸਪਾਲ ਮਾਜਰੀ ਅਤੇ ਯੂਥ ਕਲੱਬ ਫਿਰੋਜ਼ਪੁਰ ਦੇ ਪ੍ਰਧਾਨ ਪਰਮਜੀਤ ਸਿੰਘ ਨੇ ਤਰਕਸ਼ੀਲ ਸੁਸਾਇਟੀ ਦਾ ਕੰਮ ਢੰਗ ਅਤੇ ਉਦੇਸ਼ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ। ਅੰਤ ਵਿਚ ਏ.ਡੀ.ਸੀ.ਸਾਹਿਬ ਨੇ ਤਰਕਸ਼ੀਲ ਆਗੂਆਂ ਨੂੰ ਸਨਮਾਨ ਚਿੰਨ ਦੇ ਕੇ ਸਨਮਾਨਿਤ ਕੀਤਾ ਅਤੇ ਤਰਕਸ਼ੀਲਾ ਦੇ ਸਮਾਜ ਪ੍ਰਤੀ ਉਸਾਰੂ ਰੋਲ ਦੀ ਸ਼ਲਾਘਾ ਕੀਤੀ।

**ਰਿਪੋਰਟ: ਮਾਸਟਰ ਪ੍ਰੀਤਮ ਕੁਮਾਰ**



ਆਦਮਪੁਰ ਦੀ ਪੁਲਸ ਸੂਰਜਾ ਦੇਵੀ ਲਈ 'ਕਾਰ ਸੇਵਾ' ਕਰਦੀ ਹੋਈ



ਜਿਲਦ ਨੰ. 6 ਰਜਿ਼ ਨੰ: PUNPUN/2002/5393 ਅੰਕ : 5

## ਪੱਤਰਕਾਰ ਦਲਬੀਰ ਸਿੰਘ ਨੂੰ ਯਾਦ ਕਰਦਿਆਂ...

ਮਰਹੂਮ ਪੱਤਰਕਾਰ ਦਲਬੀਰ ਸਿੰਘ, ਆਪਣੀਆਂ ਲਿਖਤਾਂ ਕਾਰਣ, ਤਰਕਸ਼ੀਲ ਕਾਫ਼ਲੇ ਦੇ ਹਮੇਸ਼ਾਂ ਅੰਗ ਸੰਗ ਰਿਹਾ ਹੈ। ਭਖਦੇ ਮਸਲਿਆਂ ਤੇ ਉਸਦੀ ਨਸ਼ਤਰੀ ਲਿਖਤ ਦਾ ਇੱਕ ਨਮੂਨਾ ਉਸ ਨੂੰ ਸ਼ਰਧਾਂਜਲੀ ਵਜੋਂ, ਪਾਠਕਾਂ ਦੀ ਨਜ਼ਰ ਕੀਤਾ ਜਾ ਰਿਹਾ ਹੈ। ...ਅਦਾਰਾ



ਆਦਰਸ਼ ਗਲਤ ਨਹੀਂ ਹੁੰਦੇ, ਆਦਰਸ਼ਾਂ ਨੂੰ ਅਪਣਾਉਣ ਵਾਲੇ ਗਲਤ ਹੁੰਦੇ ਹਨ। ਇਹੀ ਕਾਰਨ ਹੈ ਕਿ ਕਈ ਅਜਿਹੇ ਬੰਦੇ ਵੀ ਇਨ੍ਹਾਂ ਆਦਰਸ਼ਾਂ ਨਾਲ ਆ ਜੁੜਦੇ ਹਨ ਜਿਨ੍ਹਾਂ ਦੀ ਰੀੜ੍ਹ ਦੀ ਹੱਡੀ ਕਮਜ਼ੋਰ ਹੁੰਦੀ ਹੈ। ਆਦਰਸ਼ ਦੇ ਭਾਰ ਹੇਠ ਕੁਝ ਹੀ ਦਿਨਾਂ ਮਗਰੋਂ ਉਨ੍ਹਾਂ ਦੀ ਰੀੜ੍ਹ ਦੀ ਹੱਡੀ ਦੋਹਰੀ ਹੋ ਜਾਂਦੀ ਹੈ। ਜਾਂ ਤਾਂ ਉਹ ਇਸ ਭਾਰ ਹੇਠ ਦੱਬ ਜਾਣ ਤੇ ਜਾਂ ਫਿਰ ਭਾਰ ਲਾਹ ਕੇ ਸਿੱਧੇ ਖੜ੍ਹੇ ਹੋ ਜਾਣ। ਬਹੁਤੀ ਵਾਰੀ ਅਜਿਹਾ ਹੁੰਦਾ ਹੈ ਕਿ ਆਦਰਸ਼ਾਂ ਨੂੰ ਕਿੱਲੀ ਉੱਤੇ ਟੰਗ ਕੇ ਬੈਠਾ ਬੰਦਾ ਸਿਰੇ ਦਾ ਬੇਸ਼ਰਮ ਹੋ ਜਾਂਦਾ ਹੈ।

ਪੰਜਾਬੀ ਦੇ ਇੱਕ ਨਾਵਲਕਾਰ ਦੀ ਕਥਾ ਸੁਣਾਉਣ ਲੱਗਾ ਹਾਂ। ਉਸ ਨੇ ਦੋ-ਚਾਰ ਕਾਫ਼ੀ ਚੰਗੇ ਨਾਵਲ ਲਿਖੇ। ਨਾਵਲ ਉਦੋਂ ਲਿਖੇ ਜਦੋਂ ਪ੍ਰਗਤੀਸ਼ੀਲਤਾ ਦੇ ਆਦਰਸ਼ ਹਰ ਲੇਖਕ ਦੀ ਪੱਗ ਵਿੱਚ ਚਮਕੀਲੇ ਅਬਰਕ ਵਰਗੇ ਹੁੰਦੇ ਸਨ। ਜਿਸ ਲੇਖਕ ਨੇ ਪ੍ਰਗਤੀਸ਼ੀਲਤਾ ਨਹੀਂ ਅਪਣਾਈ ਉਹ ਲੇਖਕਾਂ ਦੀਆਂ ਸੇਵਾਵਾਂ ਵਿੱਚ ਮਕਬੂਲ ਨਹੀਂ ਸੀ ਹੁੰਦਾ। ਉਸ ਲੇਖਕ ਨੇ ਕਵਿਤਾ ਵਿੱਚ ਦਵੰਦਵਾਦੀ ਪਦਾਰਥਵਾਦ ਬਾਰੇ ਵੀ ਪੁਸਤਕ ਲਿਖੀ ਜਿਹੜੀ ਕਾਫੀ ਚਰਚਿਤ ਰਹੀ। ਉਸਨੇ ਮਾਰਕਸਵਾਦ ਦੀ ਸਹੁੰ ਖਾ ਕੇ ਤੰਗਹਾਲੀ ਦਾ ਜੀਵਨ ਬਤੀਤ ਕੀਤਾ।

ਉਸ ਨੇ ਮਾਰਕਸਵਾਦੀ ਆਦਰਸ਼ਾਂ ਉਤੇ ਪਹਿਰਾ ਦਿੰਦੇ ਹੋਏ ਉਹ ਸਾਰਾ ਕੁਝ ਕੀਤਾ ਜਿਹੜਾ ਹਰ ਮਾਰਕਸਵਾਦੀ ਬਾਗੀ ਕਰਦਾ ਸੀ। ਫਿਰ ਇੱਕ ਦਿਨ ਪਤਾ ਲੱਗਾ ਕਿ ਉਹ ਸਿਰ ਉੱਤੇ ਰੇਡੀਓ ਵਰਗਾ ਡੱਬਾ ਚੁੱਕ ਕੇ ਦਰਬਾਰ ਸਾਹਿਬ ਅੰਮ੍ਰਿਤਸਰ ਜਾ ਪਹੁੰਚਾ ਜਿਸ ਨੂੰ ਉਹ ਰੇਡੀਓ ਖਾਲਿਸਤਾਨ ਦਾ ਟਰਾਂਸਮੀਟਰ ਦੱਸ ਰਿਹਾ ਸੀ। ਰਾਤੋ-ਰਾਤ ਉਸਦੇ ਆਦਰਸ਼ ਕਿਵੇਂ ਬਦਲ ਗਏ ਅਤੇ ਉਹ ਉਸ ਟੁੰਡੇ ਸਿਆਸਤਦਾਨ ਨਾਲ ਕਿਵੇਂ ਜਾ ਰਲਿਆਜਿਹੜਾ ਕਦੇ ਕਮਿਊਨਿਸਟ ਪਾਰਟੀ ਦਾ ਕੁਲਵਕਤੀ ਹੁੰਦਾ ਸੀ ਪਰ ਮਗਰੋਂ ਵਿਸ਼ਵ ਦੀ ਖਾਲਿਸਤਾਨੀ ਕੌਂਸਲ ਦਾ ਚੈਅਰਮੈਨ ਬਣ ਗਿਆ ਸੀ? ਸਾਡਾ ਇਹ ਲੇਖਕ ਅੱਜ ਕੱਲ੍ਹ ਇਸੇ ਕੌਂਸਲ ਦਾ ਜਨਰਲ ਸਕੱਤਰ ਹੈ ਅਤੇ ਸ਼ਾਇਦ ਪਾਕਿਸਤਾਨ ਵਿੱਚ ਹੈ। ਕਿੱਥੇ ਸੋਸ਼ਲਿਜ਼ਮ ਅਤੇ ਕਿਥੇ ਖਾਲਿਸਤਾਨ ? ਆਦਰਸ਼ਾਂ ਦੀ ਏਡੀ ਉਲਟਬਾਜ਼ੀ ਹੋਰ ਕਿੱਥੇ ਮਿਲੇਗੀ।

ਬੰਦਾ ਆਖਰ ਕਿਉਂ ਉਹਨਾਂ ਹੀ ਆਦਰਸ਼ਾਂ ਨੂੰ ਗਾਲੀ ਦੇਣ ਲੱਗਦਾ ਹੈ ਜਿੰਨਾ ਨੂੰ ਕੁਝ ਸਮਾਂ ਪਹਿਲਾਂ ਤੱਕ ਉਹ ਆਪਣੀ ਜਿੰਦ-ਜਾਨ ਸਮਝ ਰਿਹਾ ਹੁੰਦਾ ਹੈ ? ਜਾਂ ਘੱਟੋ-ਘੱਟ ਜਿਨ੍ਹਾਂ ਨੂੰ ਉਹ ਜਿੰਦ-ਜਾਨ ਕਰਾਰ ਦੇ ਰਿਹਾ ਹੁੰਦਾ ਹੈ? ਮੇਰੀ ਜਾਚੇ ਤਾਂ ਇਹੀ ਗੱਲ ਹੋ ਸਕਦੀ ਹੈ ਕਿ ਜੋਸ਼ ਦੀ ਉਮਰੇ ਹੋਸ਼ ਨਹੀਂ ਹੁੰਦੀ ਅਤੇ ਇਸ ਕਾਰਨ ਅਜਿਹੇ ਆਦਰਸ਼ਾਂ ਦੀ ਚੋਣ ਹੋ ਜਾਂਦੀ ਹੈ ਜਿਨ੍ਹਾਂ ਨੂੰ ਉਸਦਾ ਅੰਦਰਲਾ ਪ੍ਰਵਾਨ ਨਹੀਂ ਕਰਦਾ। ਕੁਝ ਸਾਲਾਂ ਮਗਰੋਂ ਜਦੋਂ ਇਨ੍ਹਾਂ ਆਦਰਸ਼ਾਂ ਦਾ ਮੁਲੰਮਾ ਉਤਰ ਜਾਂਦਾ ਹੈ ਅਰਥਾਤ ਨਸ਼ਾ ਉਤਰ ਕੇ ਹੋਸ਼ ਆ ਜਾਂਦੀ ਹੈ ਤਾਂ ਅੰਦਰੋਂ ਉਸ ਮਨੁੱਖ ਦਾ ਅਸਲਾ ਨਜ਼ਰ ਆਉਣ ਲੱਗਦਾ ਹੈ। ਇਹੀ ਕਾਰਨ ਹੈ ਕਿ ਸਾਰੀ ਉਮਰ ਕਮਿਊਨਿਜ਼ਮ ਦੀਆਂ ਗੱਲਾਂ ਕਰਨ ਵਾਲੇ ਮਗਰਲੀ ਉਮਰੇ ਨਾ ਸਿਰਫ ਗੁਰੂ ਘਰ ਦਾ ਹੀ ਆਸਰਾ ਲੈਂਦੇ ਹਨ, ਸਗੋਂ ਇੱਥੋਂ ਤੱਕ ਵੀ ਕਹਿਣ ਲਗਦੇ ਹਨ ਕਿ ਜੇ ਜਵਾਨੀ ਵੇਲੇ, ਅਰਥਾਤ ਕਮਿਊਨਿਸਟ ਹੁੰਦਿਆਂ, ਉਸਨੂੰ ਕਿਸੇ ਨੇ ਖੁਰਚਿਆ ਹੁੰਦਾ ਤਾਂ ਅੰਦਰੋਂ ਅਸਲੀ ਸਿੱਖ ਹੀ ਨਿਕਲਣਾ ਸੀ। ਇਸੇ ਕਾਰਨ ਸਾਰੀ ਉਮਰ ਹੀ ਜਾਤ-ਪਾਤ ਤੋਂ ਉਪਰ ਉਠੇ ਰਹਿਣ ਵਾਲੇ ਹੇਠੋਂ ਬ੍ਰਾਹਮਣ, ਖੱਤਰੀ, ਜੱਟ, ਬਾਣੀਆ, ਛੀਂਬੇ ਨਿਕਲ ਆਉਂਦੇ ਹਨ। ਇਸੇ ਕਾਰਨ ਸਾਰੀ ਉਮਰ ਗੁਰੂ ਘਰ ਵਿੱਚ ਮੱਥੇ ਰਗੜਨ ਵਾਲੇ ਅਤੇ ਸੱਚ ਬੋਲਣ ਤੇ ਪੂਰਾ ਤੋਲਣ ਉੱਤੇ ਪਾਬੰਦ ਲੋਕ ਕਿਸੇ ਖਾਸ ਪੜਾਅ ਉੱਤੇ ਝੂਠ ਬੋਲਣ ਤੇ ਘੱਟ ਤੋਲਣ ਦੇ ਰਸਤੇ ਪੈ ਜਾਂਦੇ ਹਨ।

ਵੀਹ ਸਾਲ ਪਹਿਲਾਂ ਪੱਤਰਕਾਰੀ ਦਾ ਪੇਸ਼ਾ ਇੱਕ ਮਿਸ਼ਨ ਪੇਸ਼ਾ ਸਮਝਿਆ ਜਾਂਦਾ ਹੈ। ਪਹਿਲਾਂ ਪੱਤਰਕਾਰੀ ਦੀ ਜਿਸ ਕਿਸਮ ਨੂੰ ਪੀਲੀ ਪੱਤਰਕਾਰੀ ਕਹਿ ਕੇ ਨਿੰਦਿਆ ਜਾਂਦਾ ਸੀ ਅੱਜ ਉਸੇ ਨੂੰ ਹੀ ਅਸਲੀ ਪੱਤਰਕਾਰੀ ਸਮਝਿਆ ਜਾਣ ਲੱਗਾ ਹੈ। ਦਿਨ-ਤਿਉਹਾਰ ਉੱਤੇ ਪੱਤਰਕਾਰ ਉਡੀਕ ਕਰਦੇ ਹਨ ਕਿ ਉਨ੍ਹਾਂ ਦੇ ਘਰੀਂ ਲੋਕ ਤੋਹਫੇ ਲੈ ਕੇ ਜਾਣ। ਪ੍ਰੈਸ ਕਾਨਫਰੰਸਾਂ ਵਿੱਚ ਇਸ ਗੱਲ ਦੀ ਆਸ ਰੱਖਦੇ ਹਨ ਕਿ ਚੰਗੀ ਵਿਸਕੀ ਅਤੇ ਮੁਰਗੇ ਦੇ ਨਾਲ ਘਰ ਲਿਜਾਣ ਲਈ ਕੋਈ ਡੱਬਾ ਵੀ ਹੋਵੇ। ਚੰਡੀਗੜ੍ਹ ਦੀ ਇੱਕ ਅਖਬਾਰ ਦਾ ਰਿਪੋਰਟਰ ਕੋਈ ਤੋਹਫਾ ਨਹੀਂ ਲੈਂਦਾ। ਬਾਕੀ ਦੇ ਸਾਥੀ ਉਸ ਨੂੰ ਸਿਰਫ ਪਾਗਲ ਹੀ ਨਹੀਂ ਦੱਸਦੇ ਹਨ ਸਗੋਂ ਲਗਦੀ ਵਾਹ ਉਸ ਦੇ ਨਾਲ ਖੜ੍ਹਨ ਤੋਂ ਵੀ ਸੰਕੋਚ ਕਰਦੇ ਹਨ।

ਆਦਰਸ਼ ਹੁੰਦੇ ਹੀ ਉਸਦੇ ਹਨ ਜਿਹੜਾ ਸੂਝਵਾਨ ਹੁੰਦਾ ਹੈ।

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55
Ph. 01821-241466, Cell. 98769 53561

BOOK POST
(Printed Matter)

TO____________________

____________________

____________________